ਇਹਸੰਗਬਧਯੋਬਿਸਾਲਬਿਰੋਧਾ ॥ ਮਰਣੋਹੋਇਇਹੋਤਉਰਬੋਧਾ ॥ ਇਸਪ੍ਰਕਾਰਚਿੰਤਾਮੈਦੀਨਾ ॥ ਸ੍ਰੀਹਤਹੋਯੌਬਦਨਮਲੀ
ਨਾ ॥ ੬੦ ॥ ਸੰਡਾਮਰਕਾਲਖਗਤਿਤਾਸੂ ॥ ਲੇਕਰਗਏਇਕੰਤਅਵਾਸੂ ॥ ਸਮਝਾਵਾਕਹਿਮਧੁਰੀਬਾਨੀ ॥ ਸੁਨਛਿਤੇਸ
ਕਸਚਿੰਤਾਠਾਨੀ ॥ ੬੧ ॥ ਤਵਬਿਲੋਕਕੈਭ੍ਰਿਕੁਟੀਬਾਂਕੀ ॥ ਤ੍ਰੈਲੋਕਨਸੁਧਿਰਹੈਨਕਾਂਕੀ ॥ ਸਿਸੁਕੀਕੇਤਕਬਾਤਜੁਦੀਨਾ
॥ ਤੁਮਰੇਹੈਂਸਬਲੋਕਅਧੀਨਾ ॥ ੬੨ ॥ ਤਜਚਿੰਤਾਇਕਸੁਨਹੁਉਪਾਈ ॥ ਬਰਣਪਾਂਸਸੋਬਾਧਹੁਲਜਾਈ ॥ ਸੁਕ੍ਰਨਿਕੇਤ
ਆਇਹੈਜੌਲੌ ॥ ਹਮਰਾਖਹਿਬੰਧੇਇਹਤੌਲੌ ॥ ੬੩ ॥ ਯਾਕੀਹ੍ਵੈਜਬਬੈਸਵਡੇਰੀ ॥ ਤਬਐਹੈਉਰਸੁਮਤਿਘਨੇਰੀ ॥ ਸਿੱਛਯਾ
ਦੇਇਸੁੱਕ੍ਰਪੁਨਆਈ ॥ ਰਾਜਨੀਤਿਸਬਲੇਹਿਪਢਾਈ ॥ ੬੪ ॥ ਤਿਨਤੇਸੁਨਕਰਅਸਦਨੁਜੇਸ਼ਾ ॥ ਮਾਨਬਚਨਪੁਨਦਈਨਿਦੇਸਾ
॥ ਲੇਜਾਵਹੁਦ੍ਰਿਢਬਾਂਧਪਢਾਵਹੁ ॥ ਧਰਮਤ੍ਰਿਬਰਗਹਿਸਰਬਸਿਖਾਵਹੁ ॥ ੬੫ ॥ ਸੰਡੇਮਰਕੇਬੰਧਨਕਰਕੈ ॥ ਰਾਖਯੋਅੰਤਰ
ਮੋਕੋਘਰਕੈ ॥ ਆਇਆਪਨੋਪਾਠਪਢਾਵਤ ॥ ਤਿਨਕੋਕਹਯੋਨਮਨਮੈਭਾਵਤ ॥ ੬੬ ॥ ਰਾਗਦ੍ਵੈਖਜਿਹਮਾਹਿਬਿਸਾਲਾ ॥
ਕਿਉਂਮਨਰੁਚੈਜਗਤਜੰਜਾਲਾ ॥ ਸ੍ਰੀਕਰਤਾਰਚਰਨਲਿਵਲਾਗੀ ॥ ਅਹਿਨਿਸਿਬਿਚਬਿਬੇਕਅਨੁਰਾਗੀ ॥ ੬੭ ॥ ਜਗਤ
ਅਸਾਰਸਰਬਹੀਜਾਨਾ ॥ ਸਿਮਰਨਨਾਮਸਾਰਇਕਮਾਨਾ ॥ ਜਬਸੋਘਰਕੇਕਾਜਸਿਧਾਵੈਂ ॥ ਤਬਦੈਤਨਕੇਬਾਲਕਆਵੈ ॥
੬੮ ॥ ਸ਼ੁਭਉਪਦੇਸਦੇਂਉਮੈਤਾਹੂ ॥ ਸੁਨਕਰਸੋਧਾਰਹਿਉਰਮਾਹੂ ॥ ਬੂਝਹਿਸੁਨਕਰਪ੍ਰਸਨਬਹੋਰੀ ॥ ਜਾਗਹਿਤਿਨਉਰ
ਭਗਤਿਨਥੋਰੀ ॥ ੬੯ ॥

ਇਤਿਸ੍ਰੀਗੁਰੁਨਾਨਕਪ੍ਰਕਾਸਗ੍ਰੰਥੇਪੂਰਬਾਰਧੇਪ੍ਰਹਿਲਾਦਪ੍ਰਸੰਗਬਰਨਨੰਨਾਮਸਤਾਹਠਮੋਧਯਾਇ ॥ ੬੭ ॥

ਦੋਹਰਾ ॥ ਸ੍ਰੀਗੁਰੁਪਗਕੇਤਿਕਿਪੁਸ਼ਪਪ੍ਰੇਮਕੰਟਜਿਹਸੰਗ ॥ ਮਨਮਲਿੰਦਕੋਵੇਧਕਰਕਹੋਂਕਥਾਸਉਮੰਗ ॥ ੧ ॥ ਸ੍ਰੀਬਾਲਾਸੰ
ਧੁਰਵਾਚ ॥ ਚੌਪਈ ॥ ਸੁਨਸ੍ਰੀਅੰਗਦਕਥਾਪੁਨੀਤਾ ॥ ਕਹਿਤਪ੍ਰਹਲਾਦਭਯੋਜਸਰੀਤਾ ॥ ਦੈਤਪੁੱਤ੍ਰਜਬਢਿਗਹ੍ਵੈਬੈਸੇ ॥ ਤਿਨਸੋ
ਬਚਨਸੁਭਗਉਪਦੇਸੇ ॥ ੨ ॥ ਦਨੁਜਸੁਤਹੁਸੁਨਿਯਹਿਦੇਕਾਨਾ ॥ ਕਰਹੁਪ੍ਰਾਨਨਿਜਕੋਕਲਯਾਨਾ ॥ ਇਹਤਨਦੁਰਲਭਜਾਨਹੁਭਾ
ਈ ॥ ਪੁਨਇਸਥਿਰਨਹਿਜਗਤਰਹਾਈ ॥ ੩ ॥ ਸੇਵਹੁਸ੍ਰੀਪਤਿਚਰਨਸਰੋਜਾ ॥ ਤਜਹੁਰਿਦੇਤੇਮਾਨਮਨੋਜਾ ॥ ਨਿਸਦਿਨਸਿਮਰ
ਹੁਨਾਮਮਹਾਨਾ ॥ ਸਬਸੁਖਧਾਮਕਰਤਕਲਯਾਨਾ ॥ ੪ ॥ ਤਜਹੁਭੋਗਹਿਤਕਰਨਉਪਾਈ ॥ ਇਹਸਬਜੋਨਿਬਿਖੈਕਰਆਈ ॥
ਸੂਕਰਸ੍ਵਾਨਆਦਿਪਸੁਜੇਊ ॥ ਕਰਮਾਧੀਨਪਾਇਸਬਤੇਊ ॥ ੫ ॥ ਇੰਦ੍ਰੀਸੁਖਪਾਯਤਸਬਠੌਰਾ ॥ ਬਿਨਪ੍ਰਯਾਸਖਗਆਦਿਜਿ
ਔਰਾ ॥ ਬਿਨਸ਼ੰਕਾਤੇਬਾਸਰਰਾਤੀ ॥ ਕਾਮਚੇਸ਼ਟਾਕਰਤਸੁਹਾਤੀ ॥ ੬ ॥ ਇਹਤਨਭਜਨਹੇਤਹੈਦੀਨੋ ॥ ਬਾਦਨਖੋਵਹੁ

ਸੁਨਹੁਪ੍ਰਬੀਨੋ ॥ ਜਿਉਬਿਨਮਾਂਗੇਤੇਦੁਖਆਵੈ ॥ ਤਿਉਂਹੀਜਤਨਬਿਨਾਸੁਖਪਾਵੈ ॥ ੭ ॥ ਤਾਂਤੇਭੋਗਨਹੇਤਉਪਾਊ ॥
ਕਰਿਯੇਨਹੀਕਦਾਚਿਤਕਾਊ ॥ ਜਬਲੌਂਮ੍ਰਿਤੁਨਹੋਇਸਰੀਰਾ ॥ ਤਬਲੌਂਸਿਮਰਹੁਗੁਨੀਗਹੀਰਾ ॥ ੮ ॥ ਸੁਨਹੁਆਰਬਲ
ਬਿਤੇਜਿਹੋਤੇ ॥ ਅਰਧਜਾਨਨਿੰਦ੍ਰਾਬਸਸੋਤੇ ॥ ਬਾਲਕਮੁਗਧਬੁੱਧਿਮਹਿਕੇਤੀ ॥ ਸੁਧਿਬਿਹੀਨਬੀਤਹਿਸਭਤੇਤੀ ॥ ੯
ਭਯੋਤਰਨਤਰਨੀਤਬਜੀਤਾ ॥ ਦਰਬਕਮਾਵਨਚਿੰਤਾਚੀਤਾ ॥ ਜਰਾਗ੍ਰਸਤਬਹੁਰੋਭਾਪ੍ਰਾਨੀ ॥ ਇੰਦ੍ਰੀਸਿਥਲਸੁਮਤਿ
ਬਿਕਲਾਨੀ ॥ ੧੦ ॥ ਗਿਰਾਸਕਲਮਹਿਮੋਹਿਬਿਸਾਲਾ ॥ ਪੋਖਣਕੁਟੰਬਬਿਤਾਯੋਕਾਲਾ ॥ ਰਜੁਸਨੇਹਪਰਵਾਰਬੰਧਾਨਾ
॥ ਛੁਟਨੇਕਠਨਬਿਨਾਗੁਰਗਿਆਨਾ ॥ ੧੧ ॥ ਪ੍ਰਭੁਕਰਨਾਤੇਹੋਇਵਿਰਾਗਾ ॥ ਮੋਹਿਕੁਟੰਬਹਿਕਰਹਿਤਜਾਗਾ ॥ ਜਗਤ
ਅਸਾਰਜਾਨਕਰਸਬਹੀ ॥ ਗੁਰਉਪਦੇਸਗਹੈਦ੍ਰਿਢਤਬਹੀ ॥ ੧੨ ॥ ਆਤਮਪੂਰਨਜਹਿਕਹਿਦੇਖੀ ॥ ਨਿਜਸਰੂਪਕੋ
ਲਖਹਿਵਿਸੇਖੀ ॥ ਮਨਕੀਬਿਰਤਟਿਕੇਸੁਖਰਾਸਾ ॥ ਨਿਸ਼ਚਲਹੋਵੈਦ੍ਰਿਢਅਭਜਾਸਾ ॥ ੧੩ ॥ ਦੈਂਤਪੁੱਤ੍ਰਸੁਨਗਿਰਾਉਚਾਰੀ ॥ ਹਮ
ਹਿਬਤਾਇਬਾਤਇਹਸਾਰੀ ॥ ਅਸਤੁਮਗਜਾਨਕਹਾਂਤੇਪਾਵਾ ॥ ਸਰਬਹਿਸਾਰਅਸਾਰਲਖਾਵਾ ॥ ੧੪ ॥ ਹਮਤੁਮਪਢਤਗੁਰੂਇਸ
ਪਾਹੀ ॥ ਅਪਰਨਿਕਟਗਮਨੇਕਬਨਾਹੀ ॥ ਔਰਨਕੋਆਵਾਇਹਥਾਨਾ ॥ ਕਬਹੂੰਨਹਿਸਤਸੰਗਮਿਲਾਨਾ ॥ ੧੫ ॥ ਔਰ
ਨਆਯੋਤੂੰਨਹਿਗਯੋ ॥ ਐਸੋਗਿਆਨਕਹਾਂਤੇਭਯੋ ॥ ਇਹਸੰਸਾਉਰਦੇਹੁਮਿਟਾਈ ॥ ਤਿਨਤੇਸੁਨਮੈਗਿਰਾਅਲਾਈ ॥ ੧੬ ॥ ਜਬ
ਮਮਪਿਤਤਪਹੇਤਪਧਾਰਾ ॥ ਮੰਦ੍ਰਾਚਲਪਰਹਠਵਡਧਾਰਾ ॥ ਸੁਨਕਰਸੈਨਸੁਰਨਸੰਮੂਹਾ ॥ ਸੈਨਬਟੋਰੀਕੀਨੀਬਿਜੂਹਾ ॥ ੧੭
॥ ਹਰਖਪਰਸਪਰਬਚਨਬਖਾਨਾ ॥ ਦਾਨਵਕੁਲਕੋਕਰਹੁਨਿਦਾਨਾ ॥ ਬਿਨਪ੍ਰਯਾਸਦਨੁਜੇਸ਼ਨਮਾਨਾ ॥ ਜਿਮਪਪੀਲਕਾਅਹਿ
ਕਯਹਾਨਾ ॥ ੧੮ ॥ ਕਟਕਬਟੋਰਆਨਰਜਧਾਨੀ ॥ ਮੰਡਜੋਜੁੱਧਕ੍ਰੁਧਕਰਮਾਨੀ ॥ ਦਾਨਵਮਿਲਇਕਠਾਂਤਿਹਕਾਲਾ
॥ ਦਾਰਨਸੰਘਰਕੀਨਬਿਸਾਲਾ ॥ ੧੯ ॥ ਗਦਾਤ੍ਰਿਸੂਲਨਗਿਰਤਰੁਭਾਰੇ ॥ ਏਕਹਿਬਾਰਸੁਰਨਪਰਡਾਰੇ ॥ ਤੇਬਚਾਇ
ਇੰਦ੍ਰਕਰਕ੍ਰੋਧਾ ॥ ਲੇਕਰਸੰਗਸਰਬਨਿਜਜੋਧਾ ॥ ੨੦ ॥ ਬੱਜ੍ਰਹਤਨਕਿਯਦੈਂਤਬਿਹਾਲਾ ॥ ਭਾਜੇਉਰਧਰਤ੍ਰਾਸਬਿਸਾਲਾ
॥ ਪੁਤ੍ਰਕਲਿੱਤ੍ਰਨਮਿਤ੍ਰਸੰਭਾਰਾ ॥ ਪ੍ਰਾਨਬਚਾਵਨਹੇਤਬਿਚਾਰਾ ॥ ੨੧ ॥ ਪਾਇਬਿਜੈਕੋਅਧਕਪੁਰੰਦਰ ॥ ਦੈਤਰਾਜਕੇ
ਆਵਾਅੰਦਰ ॥ ਸਬਦਾਨਵਕੀਸੈਨਨਿਖੂਟੀ ॥ ਹਰਖਤਹੈਮੁਲਤਾਨਸੁਲੂਟੀ ॥ ੨੨ ॥ ਮਮਮਾਤਾਕੋਗਹਿਅਸੁਰਾਰੀ ॥
ਲੇਕਰਗਮਨੇਨਿਜਸੰਗਾਰੀ ॥ ਸਹਜਿਸੁਭਾਇਰਲੇਮਗਜਾਈ ॥ ਨਾਰਦਮੁਨਮਿਲਯੋਤਬਆਈ ॥ ੨੩ ॥ ਪਿਖਕਰ
ਰਿਖਉਰਉਪਜੀਦਾਯਾ ॥ ਕਹਨਲਗਜੋਤਬਹੇਸੁਰਰਾਯਾ ॥ ਬਿਨਅਪਰਾਧਨਾਰਗਹਿਆਨੀ ॥ ਤਜਹੁਬੇਗਮਾਨਹੁਮਮਬਾਨੀ

॥ ੨੪ ॥ ਸੁਨਤਸ੍ਰੋਨਬੋਲਜੋਪੁਰਹੂਤਾ ॥ ਇਸਕੇਗਰਭਬਲੀਹੈਪੂਤਾ ॥ ਜਨਮਤਹੀਮਾਰੋਮੈਤਾਹੀਂ ॥ ਗਹਿਆਨੀਬਨਤਾਹਿਤ
ਯਾਹੀ ॥ ੨੫ ॥ ਨਾਰਦਕਹਤਸੁਨਹੁਸੁਰਰਾਈ ॥ ਇਸਕੋਪੁਤ੍ਰਨਮਾਰਜੋਜਾਈ ॥ ਹੈਹਰਭਗਤਿਸੁਆਤਮਗਯਾਨੀ ॥
ਅਸਕੋਕਰੈਤਾਸਕੀਹਾਨੀ ॥ ੨੬ ॥ ਤੁਮਰੇਸਹਿਤਅਪਰਜੋਦੇਵਾ ॥ ਹਨਨਸਕੈਤਤਪਰਹਰਿਸੇਵਾ ॥ ਮਾਨਪੁਰਿੰਦਰ
ਭੈਉਰਮਾਹੀਂ ॥ ਰਿਖਕੇਕਹੇਛਡਦਿਯਤਾਂਹੀ ॥ ੨੭ ॥ ਭਗਤਨਾਮਸੁਨਬੰਦਨਕੀਨੀ ॥ ਚਹੁਦਿਸਤੀਨਪ੍ਰਦੱਖਨਦੀਨੀ ॥
ਤਿਹਛਿਨਕਰਨਾਕਰਮੁਨਿਰਾਯਾ ॥ ਕਹਿਹਿਤਸੋਨਿਜਆਸ੍ਰਮਲਯਾਯਾ ॥ ੨੮ ॥ ਹੇਪੁਤ੍ਰੀਰਹੀਯੇਇਸਥਾਨਾ ॥ ਜਬਲਗਤਵ
ਪਤਨਹੀਮਿਲਾਨਾ ॥ ਤਬਲਗਸਭਤੇਨਿਰਭੈਪਾਈ ॥ ਰਹੋਰਿਖਨਫਿਰਚਿੰਤਬਿਹਾਈ ॥ ੨੯ ॥ ਸੁਨਕਰਸਭਦੁਖਚਿੰਤਾ
ਭਾਗੀ ॥ ਹਿਤਧਰਰਿਖਿਨਸੇਵਕੋਲਾਗੀ ॥ ਇਸਪ੍ਰਕਾਰਬੀਤਜੋਕਿਤਕਾਲਾ ॥ ਮੁਝਉਪਦੇਸ਼ਜੋਗਯਾਨਬਿਸਾਲਾ ॥ ੩੦ ॥
ਰਹੀਨਸੁਧਮਾਤਾਕੋਜਬਕੀ ॥ ਰਿਦੇਭਗਤਧਾਰੀਮੈਤਬਕੀ ॥ ਸੋਅਬਤੁਮਸੋਕਹਤਸੁਨਾਈ ॥ ਕਰਹੁਸਦੀਵਬਿਕਾਰ
ਬਿਹਾਈ ॥ ੩੧ ॥ ਖਟਬਿਕਾਰਆਤਮਮਹਿਨਾਹੀ ॥ ਲਖਿਯੈਸਰਬਸਰੀਰਹਿਮਾਹੀ ॥ ਜਨਮਅਸਤਅਰਬ੍ਰਿਧਪ੍ਰਣਾਮਾ ॥ ਖੀਣ
ਹੋਨਮਰਨੇਦੁਖਧਾਮਾ ॥ ੩੨ ॥ ਆਤਮਇਨਤੇਰਹਈਨਿਆਰੋ ॥ ਜਯੋਂਜਲਕਮਲਦਲਨਨਿਰਧਾਰੋ ॥ ਸੁੱਧਬਯਾਪਕਅਬਯਸੋਊ
॥ ਸਰਬਸਰੀਰਨਆਸ੍ਰਯਜੋਊ ॥ ੩੩ ॥ ਸੱਤਯਸਦੀਵਅਨੰਦਅਨੂਪਾ ॥ ਸੋਤੁਮਜਾਨੋਅਪਨਸ੍ਵਰੂਪਾ ॥ ਨਸ੍ਵਰਦੇਹਪਦਾਰਥਜੇਤੇ ॥
ਮੈਂਮੇਰੀਤਜਦੇਹੁਅਨੇਤੇ ॥ ੩੪ ॥ ਪ੍ਰਕ੍ਰਿਤਿਮੂਲਮਹਿਤੱਤਉਪਾਵਾ ॥ ਅਹੰਕਾਰਤਨਮਾਤ੍ਰਬਨਾਵਾ ॥ ਇੰਦ੍ਰੀਏਕਾਦਸ਼ਪਰਕਾਰਾ ॥
ਪੰਚਭੂਤਏਹਸਰਬਪਸਾਰਾ ॥ ੩੫ ॥ ਪੁਰਖਏਕਸਭਥਾਨਪਛਾਨੋ ॥ ਹੈਅਸੰਗਇਨਆਸ੍ਰਯਜਾਨੋ ॥ ਜਿਉਮਾਲਾਕੇਮਨਕਨ
ਮਾਹੀਂ ॥ ਏਕਸੂਤਸਬਹਿਨਮਹਿਆਹੀ ॥ ੩੬ ॥ ਤੀਨਅਵਸਥਾਤਾਹਿਨਕੋਈ ॥ ਅਹੈਤੁਰੀਸਾਖੀਹੈਸੋਈ ॥ ਐਸੋਜੇਨਿ
ਜਲਖਹੁਸਰੂਪਾ ॥ ਪਾਵਹੁਗੇਤਬਅਨੰਦਅਨੂਪਾ ॥ ੩੭ ॥ ਜਨਮਮੂਲਜਾਨਹੁਅਗਯਾਨਾ ॥ ਪਾਪਪੁੰਨਕੋਧਰਕਰਮਾਨਾ
॥ ਅਨਕਜੋਨਪਾਵਹਿਦੁਖਭਾਰੀ ॥ ਜਾਇਵਾਸਨਾਕੇਅਨੁਸਾਰੀ ॥ ੩੮ ॥ ਸੋਉਰਤੇਪਰਹਰਬਿਧਨੀਕੇ ॥ ਪਾਵਹੁਅਨੰਦ
ਭਾਵਤੇਜੀਕੇ ॥ ਨਾਰਦਜਿਹਬਿਧਮੁਝੇਸੁਨਾਵਾ ॥ ਤਿਹਪ੍ਰਕਾਰਅਬਤੁਮਪ੍ਰਤਿਗਾਵਾ ॥ ੩੯ ॥ ਅਰਪਹੁਕਰਮਬਿਸ਼ਨਪਗਮਾਹੀ ॥
ਹੈਨਿਹਕਾਮਨਾਮਭਜਤਾਹੀ ॥ ਸੁਨਉਪਦੇਸਸਭੈਤਬਬਾਲਕ ॥ ਉਪਜੀਭਗਤਰਿਦੇਦੁਖਘਾਲਕ ॥ ੪੦ ॥ ਸਿਮਰਨਲਗੇਨਾਮ
ਸੁਖਕਾਰੀ ॥ ਹਰਗੁਣਗਾਇਪ੍ਰੇਮਕਰਭਾਰੀ ॥ ਊਠਤਬੈਠਤਗਵਨਤਤਬਹੀ ॥ ਨਾਮਪੁਕਾਰਹਿਹਰਿਹਰਿਸਬਹੀ ॥ ੪੧ ॥ ਸੁਕ੍ਰ
ਸੁਵਨਅਸਰੀਤਬਿਲੋਕੀ ॥ ਭੀਕੁਚਾਲਲਖਸਬਮਤਸ਼ੋਕੀ ॥ ਜਸਪਦਲੀਨਆਪਨੇਸਾਥਾ ॥ ਗਏਹੁਤੋਜਹਦਾਨਵਨਾਥਾ ॥ ੪੨ ॥

ਨਿਜਸੁਤਕੋਅਬਰਖਹੁਅਗਾਰਾ॥ ਸਰਬਬਿਗਾਰੀਇਨਚਟਸਾਰਾ ॥ ਰੰਚਕਡਰਨਹਮਨਮਹਿਮਾਨੇ ॥ ਭਗਤਕਰਨਸਭਬਾਲ
ਸਿਖਾਨੇ॥ ੪੩ ॥ ਦੈਤਰਾਜਅਗਜਾਨਅਰੂਢਾ ॥ ਮਨਹੰਕਾਰਵਡੋਮਤਮੂਢਾ ॥ ਜਾਗਜੋਹਿਰਦੇਕ੍ਰੋਧਬਿਸਾਲਾ ॥ ਮਨਹੁਦੂਸਰੀਪ੍ਰ
ਗਟੀਜ੍ਵਾਲਾ ॥ ੪੪ ॥ ਤਿਰਛੇਕਰਕੇਨੈਨਤਰੇਰੇ॥ ਬੋਲਤਭਾਦੁਰਬਚਨਘਨੇਰੇ॥ ਮੰਦਮਤੀਰੇਮੂਢਕੁਭਾਗੀ॥ ਮਹਾਂਅਧਮਕੁਲ
ਰੀਤਤਯਾਗੀ ॥ ੪੫ ॥ ਕਾਲਨਿਕਟਆਵਾਅਬਤੇਰੇ ॥ ਆਇਸਮੇਟਤਹੋਵਤਮੇਰੇ ॥ ਕਿਹਬਲਕੇਅਲੰਬਕੁਲਘਾਤੀ ॥ ਅਸ
ਕਹਿਹਨੀਲਾਤਮਮਛਾਤੀ ॥ ੪੬ ॥ ਬਿਖੁਸੀਬਾਨੀਬਕਤਬਹੋਰੀ ॥ ਬੋਲਜੋਮੈਂਭਬਦੁਇਕਰਜੋਰੀ ॥ ਪਿਤਾਜੁਕਰਹੁਕ੍ਰੋਧ
ਇਤਬਾਦੂ॥ ਕੈਸੇਬਿਖਸਮਬੋਲਤਨਾਦੂ॥ ੪੭ ॥ ਨਹਤਵਬਲਨਹਮਮਬਲਕੋਊ ॥ ਬਲੀਅਪਰਆਸ੍ਰਯਜਗਜੋਊ ॥ ਥਾ
ਵਰਜੰਗਮਕੀਟਬਿਧਾਤਾ ॥ ਜਿਹਬਸਕਰਸਬਰਾਖੇਤਾਤਾ ॥ ੪੮ ॥ ਅਤਿਬਲਿਸ੍ਰਕਾਲਹੁਕਰਕਾਲੂ ॥ ਖਾਇਸਬਹਿਮੇਂ
ਡਕਜਜੋਂਬਜਾਲੂ॥ ਬਲਜੋਮਨਤਨਕਿਖੈਰਿਖੀਕੰ ॥ ਜਾਨਹਿਤਿਹਪ੍ਰਸਵਿਬਿਧਨੀਕੰ ॥ ੪੯ ॥ ਤਜਹੁਸੁਭਾਉਅਸਰਨਿਜਜਾ
ਤੀ ॥ ਮਨਜੀਤਨਬਿਧਕਰਭਲਿਭਾਂਤੀ ॥ ਮਨਸਮਾਨਨਹਿਸੱਤ੍ਰੂਕੋਊ॥ ਅਨਿਕਜਨਮਜਗਦੇਵਤਜੋਊ ॥ ੫੦ ॥ ਸੁਵ
ਸਕਰਨਕੋਕਰਹੁਉਪਾਊ ॥ ਨੀਕੀਨੀਤਿਅਪਰਨਹਿਕਾਊ ॥ ਸਬਦਸਪਰਸ਼ਾਦਿਕਇਹਘੋਰੇ ॥ ਇਨਪਰਚਢਤਦਸੋਦਿ
ਸਦੌਰੇ ॥੫੧ ॥ ਬਨਬਿਖਜਨਮਹਿਅਹੈਮਵਾਸੂ ॥ ਵਡਹੰਕਾਰਕੋਟਦਿਵਤਾਸੂ॥ ਕਾਮਕ੍ਰੋਧਲੋਭਾਦਿਕਜੇਈ ॥ ਸਰਬਸਹਾ
ਇਕਜਾਨਹੁਤੇਈ ॥ ੫੨ ॥ ਇਹਜੋਧਾਦੁਰਜੈਸਬਮਾਹੀ॥ ਮਹਾਂਬਲੀਜੀਤਹਿਜੋਤਾਂਹੀ ॥ ਜੇਕਰਬੂਝਜੋਚਹਿਤਉਪਾਊ॥ ਸਤ
ਸੰਗਤਮਹਿਕਰਚਿਤਚਾਊ ॥ ੫੩ ॥ ਪਾਰਬ੍ਰਹਮਕੋਸਿਮਰਨਕੀਜੈ॥ ਹਉਮੈਕੋਉਰਤੇਤਜਦੀਜੈ ॥ ਨਾਮਬਿਖੈਨਿਜਬ੍ਰਿਤਿ
ਟਿਕਾਵੈ ॥ ਅਪਰਸਰਬਸੰਕਲਪਹਟਾਵੈ ॥ ੫੪ ॥ ਇਸਪ੍ਰਕਾਰਮਨਜੀਤਜੋਜਾਈ ॥ ਸਰਬਦਿਗਬਿਜੈਤਬਤੂੰਪਾਈ ॥
ਬਿਨਮਨਜੀਤਿਸੂਰਕਹਾਵੈ ॥ ਅਧਿਕਆਪਕੋਬਲੀਗਿਨਾਵੈ ॥ ੫੫ ॥ ਮਹਿਤਪੁਰਖਤਿਹਜਾਨਹਿਮੂਢਾ॥ ਲਖਨਸਕਾਇ
ਭੇਦਜੋਗੂਢਾ ॥ ਸੁਨੀਸ੍ਰੋਨਮਹਿਜਬਅਸਬਾਨੀ ॥ ਹਿਰਨਕਸ਼ਪਮਤਿਮੂਢਗੁਮਾਨੀ॥ ੫੬॥ ਉਰਮਹਿਪ੍ਰਗਟੀਰਿਸਹਿਬਹੂਤੀ
॥ ਅਗਨਿਬਰਤਜਨਪਾਇਅਹੂਤੀ॥ ਕੰਪਤਿਦੇਹਿਲਾਲਅਤਿਨੈਨਾ ॥ ਕਾਟਤਅਧਰਨਚਿਤਮਹਿਚੈਨਾ ॥ ੫੭ ॥ ਨਖਸਿਖ
ਦਾਰਨਭੇਖਬਨਾਵਾ॥ ਨਾਸੈਨਿਕਸਧੂਮਨਭਛਾਵਾ ॥ ਹੁਤੇਸਭਾਸਦਜੇਤਿਹਥਾਨਾ ॥ ਡਰਕਰਧਰਕੇਕਛੁਨਬਖਾਨਾ ॥ ੫੮ ॥
ਇਤਿਸ੍ਰੀਗੁਰੁਨਾਨਕਪ੍ਰਕਾਸਗ੍ਰੰਥੇਪੂਰਬਾਰਧੇਪ੍ਰਹਿਲਾਦਪ੍ਰਸੰਗਬਰਨਨੰਨਾਮਅਠਾਹਟਮੋਧਯਾਇ ॥ ੬੮ ॥

ਦੋਹਰਾ ॥ ਸਤਿਗੁਰੁਮਮਬੇਰੀਕਟਹੁਨਿਜਬੇਰੀਪਰਚਾਰ ॥ ਇਸਬੇਰੀਹੈਭਵਸੁਫਲਬਿਨਬੇਰੀ

ਕਰਪਾਰ ॥ ੧ ॥ ਸ੍ਰੀਬਾਲਾਸੰਧੁਰਵਾਚ ॥ ਚੌਪਈ ॥ ਸ੍ਰੀਗੁਰੁਅੰਗਦਜੀਇਹਕਥਾ ॥ ਜਸਪ੍ਰਹਿਲਾਦਭਨੀ ਸੁਨਤਥਾ॥ ਹਿਰਨਕਸ਼ਪਸੁਨਬਿਸਨੁਉਪਾਸਨ ॥ ਭਯੋਕ੍ਰੋਧਮੈਮਨਹੁਹੁਤਾਸਨ ॥ ੨ ॥ ਮਾਰਨਚਹਿਸਮੰਦਮਤਿਮਾਨੀ॥ ਮੁਖ ਤੇਬੋਲਜੋਬਿਖਵਤਬਾਨੀ ॥ ਰੇਸਠਬਾਲਕਮੋਬਿਨਈਸ਼ਾ॥ ਕਹੌਕਹਾਂਨਤਕਾਟੌਸੀਸਾ ॥ ੩ ॥ ਅਸਕਹਿਮਜਾਨਹਿਤੇਸੁਮਹਾਨਾ ॥ ਖੈਚਖੜਗਕਰਮਹਿਚਮਕਾਨਾ ॥ ਕੌਰਖਵਾਰੌਦੇਹੁਬਤਾਈ ॥ ਅਬਜਮਧਾਮਹਿਦੇਉਂਪਠਾਈ ॥ ੪॥ ਸੁਨਕਰਮੈਤਬਗਿਰਾ ਅਲਾਈ ॥ ਪਰਿਪੂਰਨਹੈਸਬਨੀਬਾਈ ॥ ਤਿਹਬਿਹੀਨਕੋਥਾਨਨਊਨਾ ॥ ਜਵਜੰਗਮਮੈਪਿਖੌਨਸੂਨਾ ॥ ੫ ॥ ਕਹਤਜਿਹੈਂ ਜਵਜੰਗਮਮਾਹੀ ॥ ਇਹਸਥੰਭਮਹਿਦੀਸਤਨਾਹੀ ॥ ਬ੍ਰਿਥਾਬਕਤਬਾਲਕਮਤਿਮੰਦੇ ॥ ਅਬਹਿਕਰੌਤਬਸੀਸਨਿਕੰਦੇ ॥ ੬ ॥ ਮੈਨਿਸ਼ਚੈਧਰਹ੍ਰਿਦੇਵਿਸੇਖੋ ॥ ਕਹਜੋਥੰਭਦਿਸਭਲਿਬਿਧਿਦੇਖੋ ॥ ਅਹੈਬਿਸਨੁਤਿਹਮਹਿਲਖਸਾਚੋ ॥ ਤੋਹਿਨਦੀਸਤ ਮਤਤੇਕਾਚੋ ॥ ੭ ॥ ਅਸਸੁਨਕੋਪਥੰਭਦਿਸਦੇਖਾ ॥ ਖੜਗਮੁਸ਼ਟਹਨਜੋਰਬਿਸੇਖਾ ॥ ਭਯੋਸਬਦਦਾਰਨਅਤਘੋਰਾ ॥ ਜਨ ਬ੍ਰਹਮੰਡਦੀਨਕਿਨਫੋਰਾ ॥ ੮ ॥ ਸੁਨਜੋਬਿਧਾਤੇਅਪਨੇਲੋਕਾ ॥ ਪ੍ਰਲੈਕਲਲਖਸਬਕੇਸ਼ੋਕਾ ॥ ਬਧਰਭਏਜੇਸਭਾਮਝਾਰੀ ॥ ਗਿਰੇਕਿਤਕਤਹਖਾਇਭਵਾਰੀ ॥ ੯ ॥ ਸਬਦੈਂਤਨਕੀਸੁੱਧਤਬਨਾਸੀ ॥ ਚਾਰੌਦਿਸਮਹਿਧੁਨਸੁਪ੍ਰਕਾਸੀ ॥ ਸੁਨਦਨਜੇਸ ਚਕ੍ਰਚਿਤਮਾਹੀ ॥ ਲੋਚਨਗੋਚਰਪਿਖਯਤਨਾਹੀਂ ॥ ੧੦ ॥ ਭਯੋਉਦਤਮਾਰਨਕਰਵਾਰਾ ॥ ਤਬਨਰਹਰਨਿਜਰੂਪਦਿਖਾਰਾ॥ ਨਹਮਾਨੁੱਖਨਹਸਿੰਘਬਨਾਊ ॥ ਪ੍ਰਗਟਜੋਵਡੋਪ੍ਰਤਾਪਪ੍ਰਭਾਊ ॥ ੧੧ ॥ ਥੰਭਪਾੜਨਿਕਸੇਜਗਰਾਈ ॥ ਅਦਭੁਤਦਾਰਨਬੇਖ ਬਨਾਈ ॥ ਦੈਤਰਾਜਅਵਲੋਕਬਿਚਾਰਾ ॥ ਕੋਇਹਲਖਜੋਨਜਾਇਅਕਾਰਾ ॥ ੧੨ ॥ ਕੰਪਮਾਨਤਨਭੈਵਡਧਾਰੀ ॥ ਨਿਸ਼ਚੈ ਕਰਨਸਕੈਸੁਧਹਾਰੀ॥ ਤਬਲੌਸ੍ਰੀਨਰਸਿੰਘਬਿਸਾਲਾ॥ ਗਰਜਉਠੇਕਰਸਬਦਕਰਾਲਾ॥ ੧੩॥ ਬਾਰਬਾਰਮੁਖਲੇਤਜੰਭਾਈ॥ ਦੇਖਤਦਾੜੈਧੀਰਨਜਾਈ ॥ ਸ੍ਰੋਨਤਸਰਸੇਆਰਨਲੋਚਨ ॥ ਜੀਭਖੜਗਸਮਜਨਦੁਖਮੋਚਨ ॥ ੧੪ ॥ ਰੰਗਸਰੀਰਕਨਕ ਜਨਤਾਵਾ ॥ ਦਾਰਨਊਚੇਕਾਨਉਠਾਵਾ ॥ ਗਿਰਕੰਦਰਸਮਬਦਨਪਸਾਰਾ ॥ ਭ੍ਰਿਕੁਟੀਕੁਟਲਧਨੁਖਆਕਾਰਾ ॥ ੧੫ ॥ ਕੰਠ ਰੋਮਕਰਤਰਸਤਘਨਕੋ ॥ ਸੁਰਗਤੀਕਬਿਸਤਾਰਜੋਤਨਕੋ ॥ ਉਰਹੈਆਯੁਤਕਟਜਿਨਛੀਨਾ ॥ ਦੋਨੋਬਾਹੁਬਿਸ਼ਾਲਸੁਪੀਨਾ ॥ ੧੬ ॥ ਕੁਟਲਬਿਕਟਨਖਅਤਸੈਘੋਰਾ ॥ ਬੱਜ੍ਰਆਦਜੇਅਧਕਕਠੋਰਾ ॥ ਦੇਖਤਭਾਜੇਦਾਨਵਸਰਬਾ ॥ ਦੈਤਰਾਜਗਹਿ ਗਦਾਸੁਗਰਬਾ ॥ ੧੭ ॥ ਬਲਨਿਧਹੁਤੋਧਰੇਉਰਧੀਰਾ ॥ ਆਵਾਸਨਮੁਖਜੋਵਡਬੀਰਾ ॥ ਮਹਾਂਮੱਤਕੁੰਚਰਜਿਉਂਧਾਯੋ ॥ ਤਿਉਂਸ੍ਰੀਨਰਹਰਕੇਢਿਗਆਯੋ ॥ ੧੮ ॥ ਗਹੇਗਦਾਕਰਜੋਰਪ੍ਰਹਾਰੀ ॥ ਪੁਨਇਤਉਤਫਿਰਘਾਤਬਿਚਾਰੀ ॥ ਦੁਤਿਯੇ

ਬਾਰਨੇਰਜਬਕੀਨਾ ॥ ਸ੍ਰੀਨਰਸਿੰਘਤਬਹਿਗਹਲੀਨਾ ॥ ੧੯ ॥ ਬਿਨਾਪ੍ਰਯਾਸਗਰੁੜਅਹਿਗਹਈ ॥ ਤਿੰਉਗਹਿਲੀਨਛੁਟਨ
ਕੋਚਹਈ ॥ ਲੀਲ੍ਹਾਹੇਤਪ੍ਰਭੁਪੁਨਛੋਰਾ ॥ ਛੁਟਕਰਗਰਜਤਭਾਤਬਘੋਰਾ ॥ ੨੦ ॥ ਹਾਹਾਕਾਰਦੇਵਸਭਕਰਹੀ ॥ ਘਨਪਟ
ਕਰਦੇਖਹਿਉਰਡਰਹੀ ॥ ਪ੍ਰਭੁਕੇਬਲਮਹਿਸ਼ੰਕਾਮਾਨਹਿ ॥ ਹਿਰਨਕਸ਼ਪਕੋਬਲੀਪਛਾਨਹਿ ॥ ੨੧ ॥ ਅਹਿਖਗਪਤਜਿੰਉ
ਖੇਲਨਹੇਤਾ ॥ ਲਖਤਨਕਰਹੀਕ੍ਰਿਪਾਨਿਕੇਤਾ ॥ ਪੁਨਦਨੁਜੇਸਲਏਅਸਢਾਲਾ ॥ ਆਯੋਪ੍ਰਭੁਸਮੀਪਤਤਕਾਲਾ ॥ ੨੨ ॥
ਸ੍ਰੀਨਰਸਿੰਘਗਰਜਧੁਨਘੋਰਾ ॥ ਦਾਰੁਣਕਿਯਚਹੂਓਰਕਠੋਰਾ ॥ ਦੌਰਗਹਯੋਦਨਜੇਸ਼ਹਿਐਸੇ ॥ ਅਹਿਗਹਿਲੇਤਮੇਂਡਕੈ
ਜੈਸੇ ॥ ੨੩ ॥ ਫਰਫਰਾਤਭਾਜਨਇਤਉਤਕੋ ॥ ਦਿਢਗਹਿਲੀਯਨਜਾਣਦੀਅਕਿਤਕੋ ॥ ਤਿਹਛਿਨਸਭਾਦ੍ਵਾਰਕੇਥਾਨਾ ॥
ਧਾਰਉਰੂਪਰਸ੍ਰੀਭਗਵਾਨਾ ॥ ੨੪ ॥ ਤੂਰਣਨਖਸੋਉਦਰਬਿਦਾਰਾ ॥ ਮਹਾਂਬਲੀਇਕਛਿਨਮੈਮਾਰਾ ॥ ਨਹਿਅੰਤਰਨਹ
ਬਾਹਿਰਕੀਨਾ ॥ ਦਯੋਸਨਨਿਸਾਜਬਹਿਹਨਦੀਨਾ ॥ ੨੫ ॥ ਨਹਿਧਰਨੀਨਿਹਅੰਬਰਮਾਹੀ ॥ ਜੀਯਤਮ੍ਰਿਤਕਦੋਬਿਧਨਖ
ਨਾਹੀ ॥ ਬਿਧਿਕੀਰਚਨਾਜਨਮਨਲੀਨਾ ॥ ਸਿਲਾਥੰਭਤੇਨਿਕਸਪ੍ਰਬੀਨਾ ॥ ੨੬ ॥ ਕਰੇਸਾਚਸਭਬਚਨਬਿਧਾਤਾ ॥
ਦਾਨਵਹਨਯੋਭਗਤਦੁਖਦਾਤਾ ॥ ਉਦਰਬਿਦਾਰਯੋਕ੍ਰੋਧਅਪਾਰਾ ॥ ਕਾਲਭਯਾਨਜਿਮਬਦਨਪਸਾਰਾ ॥ ੨੭ ॥
ਸ੍ਰੋਣਤਸੋਭੀਗੇਸਭਅੰਗਾ ॥ ਸੁੰਦਰਸੋਭਤਭਏਸੁਰੰਗਾ ॥ ਆਂਤੈਕਢਗ੍ਰੀਵਮਹਿਡਾਰੀ ॥ ਸਾਂਤਿਨਹੋਵਤਰੋਸਅਪਾਰੀ ॥ ੨੮ ॥
ਤਬਜੇਦਾਨਵਗਏਪਲਾਈ ॥ ਸੋਹਟਆਏਕਰਨਲਰਾਈ ॥ ਗਹਿਗਹਿਸੰਗਨਖਾਯੁਧਮਾਰੇ ॥ ਸਗਰੇਛਿਨਇਕਬਿਖੇਸੰਘਾਰੇ
॥ ੨੯ ॥ ਤੱਦਪਨਕ੍ਰੋਧਸਾਂਤਕੋਪਾਵਾ ॥ ਤਬਹੀਕੰਧਕੇਸਝਹਿਰਾਵਾ ॥ ਭਿੰਨਭਿੰਨਭੇਮੇਘਅਕਾਸਾ ॥ ਛੁਭਤਭਯੋਧਰਪਹੁਚੇ
ਸ੍ਵਾਸਾ ॥ ੩੦ ॥ ਬਹੁਬਲਧਾਰਪ੍ਰਭੁਗਰਜਾਨਾ ॥ ਸੁਨਬ੍ਰਮੰਡਸਗਰੋਅਕੁਲਾਨਾ ॥ ਬਿਚਲਗਏਜੇਦੇਵਬਿਮਾਨਾ ॥
ਉਡਗਨਗਿਰੇਮਹਾਂਭਯਮਾਨਾ ॥ ੩੧ ॥ ਚਰਨਨਸੰਗਦੁਖਤਭੀਧਰਨੀ ॥ ਪ੍ਰਬਲਤੇਜਕੋਸਕਤਹਿਬਰਨੀ ॥ ਜਬਤਹਿ
ਦਾਨਵਰਹਾਨਕੋਈ ॥ ਨਖਆਯੁਧਤੇਮ੍ਰਿਤਸਭਹੋਈ ॥ ੩੨ ॥ ਤਬਸਿੰਘਾਸਣਬੈਠੇਜਾਈ ॥ ਸੁਰਨਸੁਮਨਬਰਖਾਬਰ
ਖਾਈ ॥ ਸਭਹੀਮਿਲੇਬਿਰੰਚਮਹੇਸਾ ॥ ਸਿੱਧਪਿਤਰਰਿਖਜੱਖਸੁਰੇਸਾ ॥ ੩੩ ॥ ਧਨਦਆਦਬਿਦਜਾਧਰਜੇਤੇ ॥ ਆਏ
ਸਮਰਬਿਲੋਕਨਹੇਤੇ ॥ ਦੇਖਸਰੂਪਨਡਰਉਰਥੋਰਾ ॥ ਪਿਖਜੋਨਜਾਤਭਯਾਨਕਘੋਰਾ ॥ ੩੪ ॥ ਆਇਨਸਕਹਿਸਮੀਪਬਹੋਰੀ ॥
ਖਰੇਦੂਰਦੋਨੋਕਰਜੋਰੀ ॥ ਬਿਧਸ਼ਿਵਆਦਿਅਮਰਜੇਬ੍ਰਿੰਦਾ ॥ ਨੁਤਹਬਖਾਨਤਆਨੰਦਕੰਦਾ ॥ ੩੫ ॥ ਜੈਜੈਜੈਤਵਸ੍ਰੀਜਗਸਾਈਂ
ਨਮੋਨਮੋਤ੍ਰਿਲੋਕਨਰਾਈ ॥ ਨਮੋਨਮੋਭਗਤਨਦੁਖਖੰਡਨ ॥ ਜੈਜੈਜੈਧਰਨੀਕੇਮੰਡਨ ॥ ੩੬ ॥ ਇਹਦਾਨਵਸਬਸੁਰਦੁਖ

ਕਾਰੀ॥ ਜੀਤਸਦਨਤੇਦੀਨਨਿਕਾਰੀ ॥ ਮਹਾਂਬਲੀਸੋਤੁਮਨੈਮਾਰਾ ॥ ਬਿਨਪ੍ਰਯਾਸਛਿਨਬਿਖੈਸੰਘਾਰਾ ॥ ੩੭ ॥ ਕ੍ਰੋਧ ਪ੍ਰਜੁਲਤਅਪਾਰਤੁਮਾਰਾ ॥ ਤੀਨਲੋਕਕੋਅਤਿਭਯਕਾਰਾ ॥ ਦਯਾਸਿੰਧਉਪਸਮਅਬਕੀਜੈ ॥ ਸਰਬਜਗਤਕੋਅਭੈਸੁਦੀਜੈ ॥ ੩੮ ॥ ਬਿਧਨਿਜਨਿਕਟਰਮਾਕੋਦੇਖਾ ॥ ਤਿਹਕੋਕਹਜੋਜਿਰੋਸਬਿਸੇਖਾ ॥ ਅਬਤੂੰਜਾਇਸਾਂਤਕਰਵਾਵਹੁ ॥ ਬਜਾਕੁਲਤਾ ਜਗਕੀਸੁਮਿਟਾਵਹੁ ॥ ੩੯ ॥ ਨਿਕਟਜਾਇਬਹੁਰੋਫਿਰਆਈ ॥ ਰਮਾਦ੍ਰਹਨਸੰਗਗਿਰਾਅਲਾਈ ॥ ਪੂਰਬਮੈਅਸਸੁਨਾ ਨਦੇਖਾ॥ ਅਬਸਰੋਸਕੀਨੋਜਸਬੇਖਾ ॥ ੪੦ ॥ ਤੇਜਨਸਹਜੋਜਾਤਮੁਝਪਾਸਾ ॥ ਅਵਲੋਕਨਤੇਉਪਜਤਤ੍ਰਾਸਾ ॥ ਸ੍ਰੀਗੁਰ ਅੰਗਦਜੀਸੁਣਕਾਨਾ ॥ ਜੋਇਤਿਹਾਸਪ੍ਰਹਿਲਾਦਬਖਾਨਾ ॥ ੪੧ ॥ ਸੁਰਮਿਲਕਰਤਬਮੁਝਢਿਗਆਏ ॥ ਅਧਕਨੇਹਕੇ ਬਚਨਸੁਨਾਏ ॥ ਸ੍ਰੀਨਰਸਿੰਘਨਿਕਟਤੁਮਜਾਵਹੁ ॥ ਕ੍ਰੋਧਬਿਸਾਲਸਾਂਤਕਰਵਾਵਹੁ ॥ ੪੨ ॥ ਤਿਨਕੇਸੁਨਕਰਮੈਅਸਬੈਨਾ ॥ ਗਮਨਜੋਨਿਕਟਰਿਦੇਕਛੁਭੈਨਾ ॥ ਚਰਨਕਮਲਪਕਰੇਤਬਜਾਈ॥ ਬੰਦਨਕੀਨਦੰਡਕੀਨਜਾਈ॥ ੪੩ ॥ ਸ੍ਰੀਨਰਸਿੰਘਜਬਹਿ ਦ੍ਰਿਗਦੇਖਾ ॥ ਪਰਜੋਚਰਨਪਰਅਭੈਬਿਸੇਖਾ ॥ ਗਹਕਰਤਬਉਠਾਵਜਗਦੀਸਾ ॥ ਕਰਅਰਬਿੰਦਧਾਰਕਰਸੀਸਾ ॥ ੪੪ ॥ ਸੰਗਸਨੇਹਪਲੋਸਤਮਾਥਾ ॥ ਉਠਉਸਤਤਮੈਂਕੀਯਜਗਨਾਥਾ ॥ ਉਮਗਜੋਪ੍ਰੇਮਰਿਦੇਕਹੁਭਾਰੀ ॥ ਲੋਚਨਤੇਸ੍ਰਵਹੀ ਜਲਧਾਰੀ ॥ ੪੫ ॥ ਭਗਤਵਛਲਪਾਰਬ੍ਰਹਮਸੁਆਮੀ ॥ ਦੀਨਬੰਧਪ੍ਰਭੁਅੰਤਰਜਾਮੀ ॥ ਬ੍ਰਹਮਾਦਿਕਤੇਅਮਰਜੇਔਰਾ ॥ ਸਕੈਨਭੇਦਲਖਤਤਵਥੋਰਾ ॥ ੪੬ ॥ ਕਹਿੰਬਿਅੰਤਸ੍ਰੁਤਬਿਦਜਾਅਪਰਾ ॥ ਮੈਦਾਨਵਕਿਹਲੇਖੇਬਪੁਰਾ ॥ ਔਰ ਨਹੀਂਕੋਊਗਤਜਾਨੀ ॥ ਨਿਸ਼ਚੈਮੈਇਕਰੀਤਪਛਾਨੀ ॥ ੪੭ ॥ ਕਿਹਪ੍ਰਕਾਰਨਹਿਰੀਝਹਿਆਪੂ ॥ ਕਰਹੁਭਗਤਪਿਖ ਕੈਦੁਖਖਾਪੂ ॥ ਦਸਗੁਣਸੰਜੁਤਜੋਦਿਜਹੋਈ ॥ ਭਗਤਹੀਨਪ੍ਰਸੀਦਨਕੋਈ ॥ ੪੮ ॥ ਦਸਗੁਣਹੀਨਜੇਅਹੇਚੰਡਾਲਾ ॥ ਪ੍ਰੇਮਭਗਤਮਹਿਮਗਨਬਿਸਾਲਾ ॥ ਤਿਹਸਮਤੁਮਕੋਅਪਰਨਪਜਾਰਾ ॥ ਇਹਨਿਰਨੈਮੈਰਿਦੈਬਿਚਾਰਾ ॥ ੪੯ ॥ ਦੋਹਰਾ ॥ ਜੱਗਦਾਨਤਪਧਰਮਸਤਸਮਦਮਧੀਰਜਵੰਤ ॥ ਸਹਨਸੀਲਮਤਸ਼ਰਰਹਿਤਦਸਗੁਣਏਹੀ ਗਨੰਤ ॥ ੫੦ ॥ ਚੌਪਈ ॥ ਦਿਜਕੁਲਮਾਨਭਰੇਉਰਭਾਰੀ ॥ ਭਗਤਹੀਨਗੁਣਅਘਅਨੁਹਾਰੀ ॥ ਨੀਚ ਜਾਤਤਜਕਰਮਨਮਾਨਾ ॥ ਤੁਮਰੇਸਿਵਹਚਰਨਮਹਾਨਾ ॥ ੫੧ ॥ ਸੋਪਾਵਨਹ੍ਵੈਕਰਸਰਬੰਗਾ ॥ ਔਰਨਕੇਰਕਰਹਿਅਘਭੰਗਾ ॥ ਸੁਨਮਮਬਿਨਤੀਤ੍ਰਿਭਵਣਸਾਈਂ ॥ ਸਾਂਤਰੋਸਕਰਗਿਰਾਅਲਾਈ ॥ ੫੨ ॥ ਅਹੋਪ੍ਰਹਲਾਦਭਗਤਤੂੰਪੂਰਾ ॥ ਕੋਊਬਿਧਤੇ ਹੋਇਨਊਰਾ ॥ ਬਰਜਾਚਹੁਜੋਵ੍ਰਿਚਿਤਮਾਹੀ॥ ਤੋਤੇਨਹਿਅਦੇਯਮੁਝਪਾਹੀ ॥ ੫੩ ॥ ਸੁਨਕਰਮੈਪੁਨਗਿਰਾਬਖਾਨੀ ॥ ਮਮਮਨ

ਸਰਬਕਾਮਨਾਹਾਨੀ ॥ ਜੋਸਤ੍ਰਾਮਤੁਵਭਗਤਕਰੇਈ ॥ ਬਨਕਸਮਾਨਜਾਨਯੇਤੇਈ ॥ ੫੪ ॥ ਸ੍ਰੀਨਰਹਰਿਪੁਨਬੈਨਉਚਾਰੇ ॥
ਭਗਤਲਖਹੁਮੁਝਮਹਾਂਉਦਾਰੇ ॥ ਨਿਸਚੈਸਰਬਚਾਹਤੈਤਯਾਗੀ ॥ ਤਦਪਮੁੱਹਿਤੋਖਨਹਿਤਲਾਗੀ ॥ ੫੫ ॥ ਜਾਚਹੁਬਰਆਇਸ
ਅਨੁਸਾਰੀ ॥ ਤਨਮੈਤੂੰਮੇਰੋਹਿਤਕਾਰੀ ॥ ਬੰਦਹਾਥਮੈਮਾਨਰਜਾਯਾ ॥ ਕਹਯੋਜਿਰਾਵਰਕੀਅਸਦਾਯਾ ॥ ੫੬ ॥ ਸਰਬਕਾਮਨਾਉਰ
ਜਰਜਾਵਹਿ ॥ ਤਵਪਗਭਗਤਸਦਾਰਤਿਭਾਵਹਿ ॥ ਅਸਕਹਿਬਾਰਬਾਰਸਿਰਨਯਾਈ ॥ ਰਹਜੋਚਰਨਪੰਕਜਲਪਟਾਈ ॥ ੫੭
॥ ਹ੍ਵੈਪ੍ਰਸੰਨਭਗਤਨਗੁਣਖਾਨੀ ॥ ਮ੍ਰਿਦੁਲਮਧੁਰਬੋਲੇਸੁਨਬਾਨੀ ॥ ਸਦਾਅਚਲਸੁਖਦੇਨੋਲੋਕਾ ॥ ਨਿਰਸੰਦੇਹਹ੍ਵੈਭੋਗਅਸ਼ੋਕਾ ॥
੫੮ ॥ ਸਵਦਾਨਵਕੋਹੋਹੁਭੁਵਾਲਾ ॥ ਕਰਹੁਰਾਜਬੈਸਿਚਿਰਕਾਲਾ ॥ ਸਰਬਸਿਰੋਮਣਭਗਤਹਮਾਰਾ ॥ ਛ੍ਵੈਨਸਕਹਮਦਮਾਨਬਿ
ਕਾਰਾ ॥ ੫੯ ॥ ਸੁਨਇਵਬਚਜੁਕਹੇਜਗਨਾਥਾ ॥ ਬੋਲਜੋਮੈਂਨਾਇਪਦਮਾਥਾ ॥ ਮਮਪਿਤਅਤਸੈਅਘੀਮਲੀਨਾ ॥ ਨਿੰਦਕਹੋ
ਇਦ੍ਰੋਹਤੁਮਕੀਨਾ ॥ ੬੦ ॥ ਦੀਨਦਯਾਲਇਸਕੀਗਤਕੀਜੈ ॥ ਸਭਅਪਰਾਧਬਖਸ਼ਕਰਦੀਜੈ ॥ ਤੁਮਸੋਕੀਨਬਿਰੋਧਮਲੀਨੇ ॥
ਕਹੇਕੁਬਚਨਕੁਟਲਮਤਹੀਨੇ ॥ ੬੧ ॥ ਸਬਔਗੁਣਮੈਪੂਰਨਪਾਪੀ ॥ ਬਿਨਾਕਾਜਜਗਜੀਵਸੰਤਾਪੀ ॥ ਤੁਮਰੋਜਗਮੈਬਿਰਦਸੁ
ਹਾਵਨ ॥ ਦੀਨਨਿਵਾਜਪਤਤਕੇਪਾਵਨ ॥ ੬੨ ॥ ਛਿਮਾਧਾਰਦੀਜੈਤਿਹਮੋਖਾ ॥ ਏਕਨਗੁਨਿਯੇਮਨਮੈਦੋਖਾ ॥ ਸ੍ਰੀਨਰਸਿੰਘ
ਕ੍ਰਿਪਾਰਸਭੀਨੇ ॥ ਬੋਲੇਬਿਗਸਤਬਚਨਪ੍ਰਬੀਨੇ ॥ ੬੩ ॥ ਜਿਹਕੁਲਜਮਨਜੋਤੂੰਮਮਦਾਸਾ ॥ ਭਗਤਕੀਨਦ੍ਰਿਢਲਖਯੋਨਤ੍ਰਾਸਾ
॥ ਕੋਸੰਦੇਹਤਿਹਪਿਤਗਤਕਾਰੇ ॥ ਜਗਸਾਗਰਕੁਲਇਕੀਸਤਾਰੇ ॥ ੬੪ ॥ ਅਸਕਹਿਦੀਨਰਾਜਅਭਿਖੇਕਾ ॥ ਕ੍ਰਿਪਾਧਾਰਮੁਝ
ਸਹਿਤਬਿਬੇਕਾ ॥ ਬਹੁਰੋਸ੍ਰੀਨਰਸਿੰਘਮਹਾਨਾ ॥ ਸਭਦੇਖਤਭੇਅੰਤਰਧਿਆਨਾ ॥ ੬੫ ॥ ਸੋਪ੍ਰਭੁਅਬਕਲਿਕਾਲਮਝਾਰਾ ॥ ਭ
ਗਤਸਰੂਪਧਰਯੋਅਵਤਾਰਾ ॥ ਨਰਮਲੀਨਅਘਪੀਨਨਿਹਾਰੇ ॥ ਤਿਨਹਿਬਤਾਵਨਪੰਥਸੁਖਾਰੇ ॥ ੬੬ ॥ ਦਾਸਜਾਨਮੁਝਦਰਸ਼ਨ
ਦੀਨਾ ॥ ਤਬਤਨਧਰਨਰਹਰਰਖਕੀਨਾ ॥ ਮੋਹਿਸੰਗਇਮਭਾਬਿਰਤੰਤੇ ॥ ਸੁਨਹੁਕਾਨਬਾਲੇਮਤਵੰਤੇ ॥ ੬੭ ॥ ਸ੍ਰੀਅੰਗਦਸੁ
ਨਿਯੇਮਨਲਾਈ ॥ ਸੁਨੀਸਰਬਜਬਕਥਾਸੁਹਾਈ ॥ ਬੰਦਹਾਥਮੈਬੰਦਨਕੀਨੀ ॥ ਭਗਤਨਤੇਮਹਮਾਵਡਚੀਨੀ ॥ ੬੮ ॥ ਕਿਤ
ਕਕਾਲਸ੍ਰੀਗੁਰਤਿਹਪਾਸਾ ॥ ਰਹਿਕਰਕੀਨੇਬਚਨਬਿਲਾਸਾ ॥ ਕਰੀਪਰਸਪਰਦੁਹਿਦਿਸਬੰਦਨ ॥ ਅੱਗ੍ਰਜਗਮਨੇਦੇਖਨਿਕੰ
ਇਤਿਸ੍ਰੀਗੁਰਨਾਨਕਪ੍ਰਕਾਸਗ੍ਰੰਥੇਪੂਰਬਾਰਧੇਪ੍ਰਹਲਾਦਪ੍ਰਸੰਗਬਰ
ਦਨ ॥ ੬੯ ॥
ਦੋਹਰਾ ॥ ਸ੍ਰੀਗੁਰਪਗਕਰਸਿਪਰਸਰ
ਨੰਨਾਮਉਣਹਤ੍ਰਮੋਧਯਾਇ ॥ ੬੯ ॥
ਬਾਨਜਿਸਰਬਬਿਕਾਰ ॥ ਕਰਤਿਹਓਟਬਚਾਇਕੈਕਹੋਂਕਥਾਸੁਖਸਾਰ ॥ ੧ ॥ ਸ੍ਰੀਬਾਲਾਸੰਧੁਰਵਾਚ ॥ ਚੌਪਈ ॥ ਸ੍ਰੀਅੰਗਦ

ਸੁਨਕਥਾਰਸਾਲਾ ॥ ਅੱਗ੍ਰਜਗਮਨੇਦੀਨਦਯਾਲਾ ॥ ਤਬਮਰਦਾਨੇਬਚਨਉਚਾਰਾ ॥ ਧਰਜੋਪ੍ਰਭੁਸ਼ੂਕਰਅਵਤਾਰਾ ॥ ੨ ॥ ਹਿ
ਰੰਨਾਛਦਾਨਵਹਨਕੈਸੇ ॥ ਧਰਨੀਆਨੀਭਨਿਯੇਤੈਸੇ ॥ ਇਨਦੈਤਨਕੋਜਨਮਜੁਕੂਰਾ ॥ ਸੋਕਹਿਯੇਸ੍ਰੀਗੁਰੁਗੁਨਭੂਰਾ ॥ ੩ ॥ ਸੁ
ਨਕਰਕਹਨਲਗੇਗੁਨਖਾਨੀ ॥ ਜੋਸੁਨਿਅਹੈਪੁਰਾਨਕਹਾਨੀ ॥ ਏਕਸਮੈਕੱਸਪੱਜਗਕਰਕੈ ॥ ਬੈਠਜੋਸਦਨਹਰਖਉਰਧਰਕੈ
॥ ੪ ॥ ਸੰਧਯਾਕਾਲਸੁਤਾਦਖਕੇਰੀ ॥ ਦਿਤੀਨਾਮਤ੍ਰਿਟਕਾਮਘਨੇਰੀ ॥ ਜਾਇਸਮੀਪਕਹੇਇਵਬੈਨਾ ॥ ਤਨਮਨਮੋਰਕੰਪਾਵਾਮੈ
ਨਾ ॥ ੫ ॥ ਜਿਉਕਦਲੀਦਲਦੁਰਦਹਲਾਵੈ ॥ ਦੀਨਜਾਨਤਜੋਂਮੁਝਸੰਤਾਵੈ ॥ ਸੋਤਸਮ੍ਰਿਧਵਾਨਸਬਜੋਈ ॥ ਤਿਨਪਿਖਦਾਹਿਰਿ
ਦੇਮਮਹੋਈ ॥ ੬ ॥ ਤੁਮਕ੍ਰਿਪਾਲਸਬਭਾਂਤਿਪ੍ਰਬੀਨੋ ॥ ਇਕਸਮਾਨਅੰਗਨਾਸਬਚੀਨੋ ॥ ਤਨਮੈਬਯਾਪਯੋਅਧਕਅਨੰਗਾ ॥ ਅ
ਬਉਮੰਗਕੀਜੈਮਮਸੰਗਾ ॥ ੭ ॥ ਕਾਮਸੰਗਮੈਪੀੜਤਭਾਰੀ ॥ ਅਬਮੈਥਨਕਰਦੇਹੁਨਿਵਾਰੀ ॥ ਆਰਤਹੈਸਰਨਾਗਤਿਆਵੈ ॥
॥ ਜੋਕ੍ਰਿਪਾਲਨਹਿਮੋਘਪਠਾਵੈ ॥ ੮ ॥ ਕਰੇਕੇਲਤੇਜਨਮਹਿਤਾਤਾ ॥ ਤਬਮੈਂਸੁਖਪਾਵੌਭਲਿਭਾਂਤਾ ॥ ਸੁਨਕਸਯਪਨਿਜਤਿਯ
ਕੀਬਾਨੀ ॥ ਬੋਲਯੋਤਾਹਿਕਰਤਸਨਮਾਨੀ ॥ ੯ ॥ ਚੰਦ੍ਰਬਦਨਤੂੰਮੋਕੋਪਯਾਰੀ ॥ ਕਰੋਕਾਮਨਾਪੂਰਨਥਾਰੀ ॥ ਸੰਧਯਾਕਾਲ
ਬੀਤਹੈਜਬਹੀ ॥ ਮੈਥਨਕਰੋਂਸੰਗਤੁਝਤਬਹੀ ॥ ੧੦ ॥ ਇਹਬੇਲਾਲਖਘੋਰਬਿਸਾਲਾ ॥ ਕਾਮਚੇਸਟਾਕੋਨਹਿਕਾਲਾ ॥ ਸ਼ੰਕਰ
ਫਿਰਤਲਿਯੇਗਣਸੰਗਾ ॥ ਭੂਤਪ੍ਰੇਤਜਾਹੇਤਉਮੰਗਾ ॥ ੧੧ ॥ ਰੁਕਮਸਮਾਨਭਸਮਤਨਕੀਨੋ ॥ ਅਗਨਿਤਰਨਸਸਿਜਿਹਦ੍ਰਿਗ
ਤੀਨੋ ॥ ਪੂਜਨਸਮਯਤਾਹਿਕੋਜਾਨਹੁ ॥ ਕੇਲਕਰਨਕੋਕਾਲਨਮਾਨਹੁ ॥ ੧੨ ॥ ਦਿਨਮੈਥਨਤੇਆਯੁਘਟਾਈ ॥ ਪਰਬਦਿਨਨਦੁਰ
ਸੁਤਜਨਮਾਈ ॥ ਤਯੋਂਇਹਸੰਧਯਾਦੇਖਪ੍ਰਮਾਨਹੁ ॥ ਸ਼ਿਵਕੀਦ੍ਰਿਸਟਿਬਚਾਵਨਠਾਨਹੁ ॥ ੧੩ ॥ ਸੁਨੀਦਿਤੀਜਬਅਸਬਿਧਿਬਾਨੀ ॥
ਮਨਸਿਜਬਾਨਨਤੇਅਕੁਲਾਨੀ ॥ ਬਾਰਬਧੂਜਿਵਤਜਕਰਬੀੜਾ ॥ ਪਤਿਕੋਬਸਨਗਹਯੋਹਿਤਕ੍ਰੀੜਾ ॥ ੧੪ ॥ ਕਹਯੋਨਰਹਯੋਜਾਤਮੁਝ
ਪਾਂਹੀ ॥ ਕਰਹੁਕੇਲਪਤਿਅਬਚਿਤਚਾਹੀ ॥ ਕਸਯਪਕਾਮਾਰਤਤਿਹਦੇਖੀ ॥ ਗਮਨਯੋਜਹਾਂਇਕੰਤਬਿਸੇਖੀ ॥ ੧੫ ॥ ਤਹਾਜਾਇਦੀ
ਨੋਰਤਿਦਾਨਾ ॥ ਤਿਯਤਨਮਨਸਿਜਤਪਮਿਟਾਨਾ ॥ ਬਹੁਰਜਾਇਸੰਧਯਾਤਿਹਕੀਨੀ ॥ ਤ੍ਰਿਪੁਟੀਜਾਪਬਿਖੈਮਤਿਭੀਨੀ ॥ ੧੬ ॥
ਪੁਨਜੁਦਿਤੀਪਾਛੇਪਛੁਤਾਨੀ ॥ ਲੱਜਾਯੁਤਦ੍ਰਿਗਤਰਸਕੁਚਾਨੀ ॥ ਕਾਸ਼ਯਪਕੇਸਮੀਪਚਲਆਈ ॥ ਸ਼ਿਵਕੇਭੈਤੇਗਿਰਾਅਲਾ
ਈ ॥ ੧੭ ॥ ਹੇਪਤਿਗਰਭਮੋਹਿਕਲਯਾਨਾ ॥ ਸਿਰਧਰਸ੍ਰੀਸ਼ਿਵਕਰੈਨਹਾਨਾ ॥ ਨਮੋਨਮੋਤਿਹਕੇਪਦਕੰਜਾ ॥ ਮਹਾਂ
ਦੇਵਸੇਵਤਪੁਰਪੁੰਜਾ ॥ ੧੮ ॥ ਮੋਹਿਅਵੱਗਯਾਛਿਮਾਕਰੀਜੈ ॥ ਤੀਯਸੁਭਾਵਲਖਮਨਨਰਿਸੀਜੈ ॥ ਸੁਨਕਾਸਯਪਬੋਲਯੋ
ਤਬਬਨੀ ॥ ਅਹੋਭੱਦ੍ਰੇਨਾਰਿਅਜਾਨੀ ॥ ੧੯ ॥ ਦ੍ਵੈਸੁਤਜਨਮਹਿਅਧਮਕਠੋਰਾ ॥ ਦੇਹਿਸਰਬਜਗਕੋਦੁਖਘੋਰਾ ॥

ਕਸ਼ਮਲਕਰਹਿਅਨੇਕਪ੍ਰਕਾਰਾ ॥ ਤਿਨਹਿਤਧਰਹਿਬਿਸ਼ਨੁਅਵਤਾਰਾ ॥ ੨੦ ॥ ਕਰਮੰਗ੍ਰਾਮਹਨਹਿਗੇਤਿਨਕੋ ॥
ਮੰਧਯਾਧਰਜੋਗਰਭਤੈਜਿਨਕੋ ॥ ਤਵਸੁਤਕੋਸੁਤਭਗਤਪ੍ਰਧਾਨਾ ॥ ਹੋਵੱਹਿਗੋਸਮਦ੍ਰਿਸਟਿਸੁਜਾਨਾ ॥ ੨੧ ॥ ਕਰਕਸਮਲ
ਤੈਪੁਨਪਛੁਤਾਨੀ ॥ ਇਸਸੁਕ੍ਰਤਤੇਹ੍ਵੈਸੁਖਖਾਨੀ ॥ ਹ੍ਵੈਹ੍ਵੈਸਰਬਭੂਤਹਿਤਕਾਰੀ ॥ ਦੁਖਿਲਖਦੁਖੀਸੁਖੀਸੁਖਧਾਰੀ ॥ ੨੨ ॥
ਸੁਨਕਰਦਿਤੀਰਿਦੇਹਰਖਾਨੀ ॥ ਪ੍ਰਭੁਕਰਤੇਸੁਤਕੀਮ੍ਰਿਤੁਜਾਨੀ ॥ ਪੁਨਾਪੋਤ੍ਰਹ੍ਵੈਭਗਤਕ੍ਰਿਪਾਲਾ ॥ ਦੈਵਸੰਪਦਾਗੁਣਨ
ਬਿਸਾਲਾ ॥ ੨੩ ॥ ਧਾਰਤਭਈਗਰਭਕੋਤਬਹੀ ॥ ਬੀਤਗਏਸਤਸੰਮਤਜਬਹੀ ॥ ਗਰਭਤੇਜਤਹਬਧਯੋਅਪਾਰੀ ॥
ਲੋਕਪ੍ਰਲੋਕਪ੍ਰਭਾਸਭਹਾਰੀ ॥ ੨੪ ॥ ਬਯਾਕੁਲਹ੍ਵੈਬਿਧਭਵਨਸਿਧਾਰੇ ॥ ਕਰਕੈਬੰਦਨਬੈਨਉਚਾਰੇ ॥ ਹੇਲੋਕੇਸ਼ਸਰਬ
ਗਤਜਾਨੋ ॥ ਤੀਨਕਾਲਕੀਬਿਧਿਪਹਿਚਾਨੋ ॥ ੨੫ ॥ ਕਾਸਯਪਤੇਦਿਤਿਗਰਭਜੁਧਾਰਾ ॥ ਤਿਹਕੋਹੋਯੋਤੇਜਅਪਾਰਾ ॥
ਜਨਮੈਗੋਤਿਸਤੇਅਸਕਵਨੂੰ ॥ ਜੋਦੁਖਦੇਤਅਬਹਿਸਬਭਵਨੂੰ ॥ ੨੬ ॥ ਸੁਨਕਰਉਚਰੇਬੈਨਬਿਧਾਤਾ ॥ ਸਨਕਾਦਿਕ
ਜੇਹੈਮਮਤਾਤਾ ॥ ਗਏਬਕੁੰਠਬਿਸਨੁਕੇਧਾਮਾ ॥ ਰਚਨਾਬਨੀਜਹਾਂਅਭਿਰਾਮਾ ॥ ੨੭ ॥ ਪਰਫੁੱਲਤਤਹਾਂਸਦਾਬਸੰਤਾ ॥
ਸੁੰਦਰਖਗਮਿਲਕੂਜਕਟੰਤਾ ॥ ਕੁਸਮਬਾਟਿਕਾਰਾਜਤਰੂਰੀ ॥ ਮਧੁਪਗੁੰਜਾਰਹਿਗੰਧਤਭੂਰੀ ॥ ੨੮ ॥ ਚਾਮੀਕਰਕੇ
ਸੁਭਗਬਿਮਾਨਾ ॥ ਖਚੇਮਣਿਨਜਾਮਹਿਟੰਕਨਾਨਾ ॥ ਫਿਰਹਿਤਹਾਬਧੂਭਗਤਿਸੁਹਾਏ ॥ ਜਿਨਸੇਵਾਕਰਬਿਸ਼ਨੁਰਿਝਾਏ
॥ ੨੯ ॥ ਹਾਟਕਫਟਕਭੀਤਿਜਹਸੋਹਿਤ ॥ ਤਨੇਬਿਤਾਨਬਨੇਮਨਮੋਹਿਤ ॥ ਮੁਕਤਾਕੀਝਾਲਰਇਕਸਾਰੀ ॥ ਕਰਸਰੋਜ
ਤਹਿਰਮਾਬਿਹਾਰੀ ॥ ੩੦ ॥ ਨੂਪਰਾਦਿਹੈਭੂਖਨਜੇਈ ॥ ਅੰਗਹਲੇਝਨਕਾਰਹਿਤੇਈ ॥ ਰੁਚਿਰਸਥਾਨਬਿਲੋਕਤਜਾਈ
॥ ਸਨਕਾਦਿਕਜੇਚਾਰੌਂਭਾਈ ॥ ੩੧ ॥ ਚੌਕੀਖਸਟਉਲੰਘੇਜਬਹੀ ॥ ਸਪਤਮਪੌਰਿਗਏਚਲਤਬਹੀ ॥ ਤਹਾਂਜੁਹੁਤੇ
ਠਾਢਦਰਵਾਨਾ ॥ ਬੈਤਅਰਾਇਤਿਨਹਿਅਟਕਾਨਾ ॥ ੩੨ ॥ ਪੰਚਬਰਖਜਿਨਬੈਸਸਦਾਈ ॥ ਪਰਮਹੰਸਦਿਸ਼ਬਸਨ
ਬਨਾਈ ॥ ਸਦਾਗਯਾਨਘਨਜਾਵਤਰੋਕੇ ॥ ਦਰਵਾਨਨਦਿਸਰਿਖਿਨਬਿਲੋਕੇ ॥ ੩੩ ॥ ਕਹਨਲਗੇਇਕਪ੍ਰਭੁਪੈਜਾਈ
॥ ਏਕਨਕੋਰੋਕਹੁਇਹਥਾਂਈ ॥ ਭੇਦਦ੍ਰਿਸਟਿਜੋਕਰਨੈਹਾਰੇ ॥ ਰਹਿਨਉਚਿਤਨਹਿਪ੍ਰਭੁਦਰਬਾਰੇ ॥ ੩੪ ॥ ਅਸੁਰਬੁੱਧਿਤੁਮਨੈ
ਇਹਧਾਰੀ॥ਜਾਇਧਰਹੁਤਨਧਰਨਿਮਝਾਰੀ॥ਸਮਦ੍ਰਿਸ਼ਟੀਗੁਣਸਰਬਸਮੇਤਾ॥ ਐਸੋਚਹਿਯਤਪ੍ਰਭੂਨਿਕੇਤਾ॥੩੫॥ਸੁਨਕਰਸ੍ਰਾਪ
ਭਯੇਭਯਮਾਨਾ ॥ ਜੈਅਰਬਿਜੈਨਾਮਜਿਨਜਾਨਾ॥ ਬਿਨੈਕਰਨਲਾਗੇਕਰਜੋਰੀ॥ ਦਯੋਸ੍ਰਾਪਤੁਮਨੈਦੁਖਘੋਰੀ॥ ੩੬ ॥ ਧਾਰਅਨੁ
ਗ੍ਰਹਅਸਬਰਦੀਜੈ ॥ ਜਾਤੇਪ੍ਰਭੂਨਰਿਦੈਭੁਲੀਜੈ ॥ ਸ੍ਰਾਪਅੰਤਪੁਨਦੇਹੁਬਤਾਈ ॥ ਹਮਆਏਤੁਮਪਗਸਰਨਾਈ ॥ ੩੭ ॥ ਤਿਨਕੀ

ਬਿਨੈਸ੍ਰੋਨਸੁਨਜਬਹੀ ॥ ਬੋਲੇਪਰਮਰਿਖੀਸ਼ਰਤਬਹੀ ॥ ਸਹਿਕਰਸ੍ਰਾਪਦੈਤਤਨਪਾਵਹੁ ॥ ਜਾਇਭੂਮਤਲਰਾਜਕਮਾਵਹੁ ॥ ੩੮ ॥
ਸ੍ਰੀਪ੍ਰਭੁਬਿਸਨੁਧਰਹਿਅਵਤਾਰਾ ॥ ਤਿਨਕੇਹਾਥਹੋਇਸੰਘਾਰਾ ॥ ਤੀਨਜਨਮਧਰਭੂਮਮਝਾਰੇ ॥ ਪੁਨਆਵਹੁਸ੍ਰੀਪ੍ਰਭੁਦਰਬਾਰੇ
॥ ੩੯ ॥ ਬਾਤਲਖੀਜਬਕਮਲਾਕੰਤਾ ॥ ਦੌਰੇਸਬਤਹਿਤਜੇਤੁਰੰਤਾ ॥ ਪਰਮਹੰਸਲਖਭਗਤਿਬਿਸਾਲਾ ॥ ਕ੍ਰੋਧਛਿਮਾਪਨਿਤਿਨਹਿ
ਕ੍ਰਿਪਾਲਾ ॥ ੪੦ ॥ ਪਗਨੰਗੇਆਇਚਲਦ੍ਵਾਰਾ ॥ ਕੇਵਲਜਿਨਕੋਪ੍ਰੇਮਪਜਾਰਾ ॥ ਅਪਨੇਚਰਨਰਿਖਿਨਦਿਖਰਾਏ ॥ ਰੋਸਸਪੂਰਨ
ਸਾਂਤਿਕਰਾਏ ॥ ੪੧ ॥ ਸਯਾਮਸਰੂਪਅਨੂਪਮਲੋਨਾ ॥ ਪ੍ਰਿਥਨਿਤੰਬਜਿਨਕੀਛਬਿਕੋਨਾ ॥ ਛੁਦ੍ਰਘੰਟਕਾਬਧੀਸੁਹਾਵਨ ॥ ਗਰਮਹਿ
ਬਨਮਾਲਾਮਨਭਾਵਨ ॥ ੪੨ ॥ ਚਾਰਭੁਜਾਮਹਿਭੂਖਨਚਾਰੂ ॥ ਕੰਕਨਮੁਦ੍ਰਿਕਅੰਗਦਧਾਰੂ ॥ ਉਦਰਤਿਰਵਲੀਸੰਜੁਤਰਾਜਤ
॥ ਉੱਨਤਕੰਧਬ੍ਰਿਖਭਸਮਛਾਜਤ ॥ ੪੩ ॥ ਰੁਚਿਰਛਿਬਕਮੁਸਕਯਾਨਕਪੋਲਾ ॥ ਜਿਨਪਰਸੋਹਤਕੁੰਡਲਲੋਲਾ ॥ ਬਿਦ੍ਰੁਮਅਧਰ
ਦਸਨਜਨੁਹੀਰੇ ॥ ਭ੍ਰਿਕੁਟੀਧਨਖਨਾਸਕਾਕੀਰੇ ॥ ੪੪ ॥ ਕੁੰਤਲਲਲਤਅਲਕਅਹਿਛੌਨੇ ॥ ਲੋਚਨਉਤਪਲਦਲਛਬਭੌਨੇ ॥
ਚਿਤਵਨਚਾਰਮਹਾਂਸੁਖਕਾਰੀ ॥ ਸਿਰਕਿਰੀਟਜਿਹਉਪਮਾਭਾਰੀ ॥ ੪੫ ॥ ਲੇਇਛੱਤ੍ਰਆਇਭ੍ਰਿਤਪਾਛੇ ॥ ਸਸਿਸਮਮੁਕਤਾਝਾਲਰ
ਆਛੇ ॥ ਚਮਰਚਾਰਢੋਰਤਚਹੁੰਓਰੇ ॥ ਬਿਜਨਸੁਭਗਆਨਜੋਤਿਹਦੌਰੇ ॥ ੪੬ ॥ ਰਿਖੀਅਨਦੇਖਦਰਸਅਤਰੂਰਾ ॥ ਕੋਟਕਚੰਦਨ
ਮੁਖਛਬਪੂਰਾ ॥ ਅਨਕਭਾਂਤਕੀਉਸਤਤਕਰਕੈ ॥ ਬੰਦਨਕੀਨਦੰਡਵਤਪਰਕੈ ॥ ੪੭ ॥ ਮਨਪਛਤਾਇਬੰਦਦ੍ਵੈਹਾਥਾ ॥ ਕਹਨਲਗੇ
ਹੇਪ੍ਰਭੁਜਗਨਾਥਾ ॥ ਬਿਨਅਪਰਾਧਸ੍ਰਾਪਹਮਦੀਨਾ ॥ ਕਰਹੁਛਿਮਾਪਨਆਪਪ੍ਰਬੀਨਾ ॥ ੪੮ ॥ ਸੁਨਕਰਬਿਸ਼ਨਸਕਲਗੁਨਖਾਨੀ
॥ ਮੁਸਕਤਮਧੁਰਕਹਤਮ੍ਰਿਦਬਾਨੀ ॥ ਤੁਮਰੋਦੋਖਨਾਯਾਮੈਕੋਈ ॥ ਯਹਿਸਬਸੰਮਤਮੇਰੋਹੋਈ ॥ ੪੯ ॥ ਅਸਕਹਿਸੁੰਦਰਮੰਦਰ
ਮਾਹੀ ॥ ਲੈਬੈਸਾਰੇਪਿਖਸੁਖਪਾਹੀ ॥ ਯਹਿਪ੍ਰਸੰਗਸਬਅਮਰਨਸੰਗਾ ॥ ਬਿਧਹਿਸੁਨਾਯੋਸਹਿਤਉਮੰਗਾ ॥ ੫੦ ॥ ਦਿਤੀਗਰਬ
ਮੇਲਖਿਯੋਸੋਊ ॥ ਮੋਤੇਹੋਤਉਪਾਇਨਕੋਊ ॥ ਤੁਮਨਡਰੋਸ੍ਰੀਪਤਿਭਗਵਾਨਾ ॥ ਕਰਹੈਂਸਰਬਭੇਦਕਲਯਾਨਾ ॥ ੫੧ ॥ ਸੁਨਕਰਸੰਕ
ਤਜੀਸੁਰਸਬਹੀ ॥ ਨਿਜਨਿਜਲੋਕਗਏਚਲਤਬਹੀ ॥ ਦਿਤੀਬਰਖਸਤਗਰਭਧਰਯੋਜਬ ॥ ਜਨਮਕਾਲਉਤਪਾਤਭਏਤਬ ॥ ੫੨
॥ ਤੀਨਲੋਕਮਹਿਸ਼ੋਕਬਿਸਾਲਾ ॥ ਅਤਿਸ਼ੈਜਹਿਤਹਅਵਕੁਚਾਲਾ ॥ ਦਿਸ਼ਾਤਪਤਜਨਦਵਵਡਲਾਗਾ ॥ ਉਲਕਾਪਰਤਅਗਨ
ਜਿਮਜਾਗਾ ॥ ੫੩ ॥ ਉਦੈਕੇਤਭਾਅਧਕਅੰਧੇਰਾ ॥ ਰਵਿਸਸਪਰਪਰਵੇਖਘਨੇਰਾ ॥ ਬਿਨਘਨਗਰਜਤਹੈਵਡਜੋਰਾ
॥ ਸ਼ਿਵਾਸ੍ਵਾਨਖਰਬੋਲਤਘੋਰਾ ॥ ੫੪ ॥ ਬਹੀਪ੍ਰਚੰਡਵਾਯੁਦੁਖਕਾਰੀ ॥ ਜੜ੍ਹਤੇਉਖਰਜਾਹਿਤਰੁ
ਭਾਰੀ ॥ ਘੋਰਸ਼ਬਦਸੁਨਸਰਬਬਿਹੰਗਾ ॥ ਗਿਰਹਿਨਿਡਜਤੇਜਨਹੈਭੰਗਾ ॥ ੫੫ ॥ ਕਾਨਨਕੇਪਸੁਭਏਦੁਖਾਰੇ ॥ ਭੈਕਰਮੂਤ੍ਰ

ਮਲਾਦਿਕਡਾਰੇ ॥ ਧਰਪਰਧਾਰਾਧਰਪੂੰਧਾਰੀ ॥ ਸ੍ਰਵਹਿਸਬਨਗੋਸ੍ਰੋਣਿਤਸਾਰੀ ॥ ੫੬ ॥ ਸਰਬਅਮੰਗਲਪਿਖਭੈਕਾਰੇ ॥ ਪ੍ਰਲੈਕਾਲਮਨਮਨੁਜਬਿਚਾਰੇ ॥ ਮਹਾਂਤ੍ਰਾਸਭਾਪ੍ਰਜਾਮਝਾਰੀ ॥ ਜਨਮੇਵੈਂਤਦੇਹਿਜਿਨਭਾਰੀ ॥ ੫੭ ॥ ਥੋਰਨਦਿਨਮਹਿਬਧਜੋ ਸਰੀਰਾ ॥ ਨਭਲੌਮੁਕਟਭਏਵਡਬੀਰਾ ॥ ਹਿਰੰਨਾਛਧਰਗਦਾਸਕੰਧੂ ॥ ਕੀਨਦਿਗਬਿਜੈਭਾਮਤਿਅੰਧੂ ॥ ੫੮ ॥ ਜਿਉ ਖਗੇਸਤੇਅਹਿਭੈਮਾਨੇ ॥ ਤਜੇਂਰਣਤਜਸੁਰਸਰਬਪਲਾਨੇ ॥ ਜਬਹਿਨਿਪੁੰਸਕਅਮਰਨਿਹਾਰੇ ॥ ਗਰਜਜੋਘੋਰਗਰਬਉਰਧਾਰੇ ॥ ੫੯ ॥ ਕਰਧਰਗਦਾਉਦਿਧਮਹਿਗਵਨਾ ॥ ਗਯੋਬਰਨਕੇਜਿਹਠਾਂਭਵਨਾ ॥ ਕਹਿਨਲਗਜੋਤੁਮਸੂਰਕਹਾਵਹੁ ॥ ਹਮਸੋ ਉਠਕਰਜੁੱਧਮਚਾਵਹੁ ॥ ੬੦ ॥ ਸੁਨਜੋਕਾਨਮੈਹੋਬਲਭਾਰੀ ॥ ਪੂਰਬਜੀਤੇਤੋਰਸੁਰਾਰੀ ॥ ਸੁਨਕਰਬਰਨਕਹੀਅਸਬਾਨੀ ॥ ਮੈਨਹਿਤੇਰੇਜੋਰਸਮਾਨੀ ॥ ੬੧ ॥ ਤੁਝਹਿਜੁੱਧਮਹਿਤੋਖਨਹਾਰੂ ॥ ਬਿਨਪਦਮਾਪਤਕੋਨਨਿਹਾਰੂ ॥ ਜਾਹੁਰਸਾਤਲਮਿਲ ਤੁਝਤਾਹੀ ॥ ਹਨਹੈਠਾਨਬਿਸ਼ਾਲਲਰਾਈ ॥ ੬੨ ॥ ਇਤੀਕਥਾਇਹਲਖਮਰਦਾਨੇ ॥ ਅਬਸੁਨਜਜੋਂਬਰਾਹਪ੍ਰਗਟਾਨੇ ॥ ਪੂਰਬਬਿਧਤੇਮਨਸਤਰੂਪਾ ॥ ਨਰਤੀਯਉਪਜੇਗੁਣਨਅਨੂਪਾ ॥ ੬੩ ॥ ਬਿਧਮੋਕਹੈਬਿਨੈਸੁਨਲੀਜੈ ॥ ਅਪਨੀਸੇਵਹ ਮਹਿਕੁਛਦੀਜੈ ॥ ਪੁਤ੍ਰਸਿੱਖਕੀਇਹਸੁਭਰੀਤੀ ॥ ਗੁਰਪਿਤਆਇਸਕਰਹਿਸਪ੍ਰੀਤੀ ॥ ੬੪ ॥ ਤਾਂਤੇਹਮਕੋਉਚਤਗੁਸਾਈਂ ॥ ਦਯਾਧਾਰਨਿਜਦੇਹੁਬਤਾਈ ॥ ਸੁਨਮਨਕੇਅਸਬੈਨਬਿਧਾਤਾ ॥ ਬੋਲਤਭਯੋਸੁਨਹੁਹੇਤਾਤਾ ॥ ੬੫ ॥ ਤੁਮਪਰਮੈਸੁਪ੍ਰਸੰਨ ਮਹਾਨਾ ॥ ਦੰਪਤਿਰਹਹੁਸਹਿਤਕਲਜਾਨਾ ॥ ਜੇਕਰਮਮਸੇਵਾਤੁਮਮਾਂਗੀ ॥ ਅਸਪ੍ਰਕਾਰਕੀਜੈਅਨੁਰਾਗੀ ॥ ੬੬ ॥ ਨਿਜ ਸਰੀਰਤੇਸੁਤਉਪਜਾਵਹੁ ॥ ਧਰਮਸਹਿਤਛਿਤਰਾਜਕਮਾਵਹੁ ॥ ਮਖਕਰਜਜਹੁਬਿਸਨੁਗੁਨਖਾਨੀ ॥ ਪ੍ਰਜਾਰੱਖਜਅਬਕਰਹੁ ਮਹਾਨੀ ॥ ੬੭ ॥ ਜਿਨਸ੍ਰੀਪ੍ਰਭੁਨਹਿਤੋਖਨਕੀਨੋ ॥ ਮੰਦਭਾਗਜਗਅਪਜਸਲੀਨੋ ॥ ਹਰਿਕੋਜਜਨਪ੍ਰਜਾਰਖਵਾਰੀ ॥ ਇਹਸੇਵਾਵਡਜਾਨਹਮਾਰੀ ॥ ੬੮ ॥ ਸੁਨਕਰਮਨੁਬੋਲਜੋਬਿਧਿਸਾਥੇ ॥ ਰਾਵਰਕੀਆਇਸਮਮਮਾਥੇ ॥ ਮੈਅਰਪਰਜਾ ਸਰਬਸਮੇਤਾ ॥ ਜਲਮਹਿਧਰਾਨਪਾਇਨਿਕੇਤਾ ॥ ੬੯ ॥ ਕਿਹਸਥਾਨਰਹਿਰਾਜਕਮਾਵੋਂ ॥ ਰੱਛਪ੍ਰਜਾਕੋਕਹਾਬਸਾਵੋਂ ॥ ਜੋਅਸਬਿਧਿਕੀਰਾਹਿਤੁਮਾਰੀ ॥ ਕਿਸੁਜਤਨਲਿਹੁਧਰਨਿਉਧਾਰੀ ॥ ੭੦ ॥ ਸੁਨਕਰਯੋਬਿਧਿਕਰਤਬਿਚਾਰਾ ॥ ਪਹਲੇ ਜਲਮੈਪਿਯੋਅਪਾਰਾ ॥ ਹੋਈਹੁਤੀਨਗਨਜਬਅਵਨੀ ॥ ਰਚੀਪ੍ਰਜਾਤਬਬਹੁਬਿਧਿਰਵਨੀ ॥ ੭੧ ॥ ਅਪ੍ਰਮਾਨਜਲਬਧਿਓਬਹੋਰੀ ॥ ਸਗਰੀਧਰਨਿਲੀਨਅਬਬੋਰੀ ॥ ਕਿਸਪ੍ਰਕਾਰਇਸਵਹਿਰਟਿਕਾਊ ॥ ਨਾਨਾਬਿਧਿਕੀਰਚਨਰਚਾਊ ॥ ੭੨ ॥ ਨਾਭਕਮਲਤੇ ਜਨਮਭਯੋਜਬ ॥ ਜਗਤਰਚਨਪ੍ਰਭੁਆਇਸਦੀਤਬ ॥ ਨਹਿਮੋਤੇਅਬਹੋਤਉਪਾਈ ॥ ਕਰਹਿਆਪਜਗਦੀਸਸਹਾਈ ॥

੭੩ ॥ ਦੋਹਰਾ ॥ ਚਿੰਤਤਭਯੋਬਿਸਾਲਜਬਹੁਤੇਜੁਨਾਸਨਛੇਕ ॥ ਤਿਨਤੇਪ੍ਰਗਟਬਰਾਹਭੇਜੇਜਗਧਰਨੀਟੇਕ ॥ ੭੪ ॥
ਚੌਪਈ ॥ ਨਿਕਸੇਪ੍ਰਿਥਮਅੰਗੁਸ੍ਟਸਮਾਨਾ॥ ਚਢਅਕਾਸਮਹਿਵਡੇਮਹਾਨਾ ॥ ਅਚਰਜਭਏਦੇਖਸੁਰਸਾਰੇ ॥ ਲਖਹਰਜੈਜੈ
ਸਬਦਉਚਾਰੇ ॥ ੭੫ ॥ ਘੁਰਘੁਰਮੁਖਤੇਕਰਤਿਹਕਾਲਾ ॥ ਸੂੰਘਤਸੂਕਰਸਰਿਸਕ੍ਰਿਪਾਲਾ ॥ ਉੱਜਲਰਦਨਚੰਦ੍ਰਮਾਨਜਾ
ਈ ॥ ਪੂਛਬਾਲਵਡਊਚਉਠਾਈ ॥ ੭੬ ॥ ਰੋਮਸਕੰਧਕਠਨਝਵਰਾਏ ॥ ਮੇਘਖੁਰਨਸੋਸਬਵਿਲਗਾਏ ॥ ਦੇਖਤਸਰਬ
ਦੇਵਤਨਤਬਹੀ ॥ ਸ੍ਰੀਬਰਾਹਪ੍ਰਵਿਸੇਜਲਜਬਹੀ ॥ ੭੭ ॥ ਅਹਰਨਸਮਜੇਅੰਗਕਠੋਰਾ ॥ ਮਨਹੁਜਲਧਕੀਕੁਖਜਨਫੋਰਾ ॥
ਸਰਬਵਾਰਨ੍ਯੋਦੀਨਬਿਦਾਰੀ ॥ ਗਏਰਸਾਤਲਥਾਨਮਝਾਰੀ ॥ ੭੮ ॥ ਪੂਰਬਜਹਸੋਵਨਕੀਥਾਈ ॥ ਤਹਿਤੇਧਰਨੀਲੀਨਉਠਾ
ਈ ॥ ਗਵਨੇਤਬਦੰਤਨਪਰਧਾਰੀ ॥ ਸ੍ਰੀਬਲਵੰਤਲਸੇਛਬਿਭਾਰੀ ॥ ੭੯ ॥ ਤਹਿਹਿਰੰਨਾਛਬਰਨਕੋਪ੍ਰੇਰਾ ॥ ਮਿਲਜੋਪੰਥਮਹਿ
ਗਰਬਘਨੇਰਾ ॥ ਅੱਗ੍ਰਦੰਤਧਰਨੀਧਰਆਵਤ ॥ ਬਲੀਦੁਰਦਜਿਉਸੋਭਬਢਾਵਤ ॥ ੮੦ ॥ ਦੇਖਦੈਤਕਿਯਸ੍ਰੋਣਤਨੈਨਾ ॥ ਮੁਖਤੇ
ਬਹੁਬੋਲਤਦੁਰਬੈਨਾ ॥ ਹਮਹਿਰਸਾਤਲਬਿਧਿਦਿਯਸਾਰੇ ॥ ਤਜਛਿਤਿਕੋਨਤੁਅਬਤੁਝਮਾਰੇ ॥ ੮੧ ॥ ਅਸਕਹਿਲੇਕਰਗਦਾ
ਚਲਾਈ ॥ ਹਰਿਕਰਗਦਾਜੁਧਰਨਿਗਿਰਾਈ ॥ ਨਭਮਹਿਠਾਢੇਦੇਵਬਿਲੋਕਤ ॥ ਹਾਹਾਕਾਰਕਰਤਮਤਿਸ਼ੋਕਤ ॥ ੮੨ ॥ ਤਿਹ
ਛਿਨਦੇਖਨਿਰਾਯੁਧਹਰਿਕੋ ॥ ਕਰਜੋਨਦੈਤਵਾਹੁਨਿਜਕਰਕੋ ॥ ਧਰਮਯੁਧਕੋਰਿਦੇਬਿਚਾਰੀ ॥ ਰਹਜੋਠਾਢਤਿਹਥਾਨਅਗਾਰੀ ॥
੮੩ ॥ ਸ੍ਰੀਬਰਾਹਤਬਚੱਕ੍ਰਬੁਲਾਵਾ ॥ ਕੋਟਿਸੂਰਸਮਤਤਛਿਨਆਵਾ ॥ ਅਸੁਰਬਲੀਦੇਖਜੋਜਿਹਕਾਲਾ ॥ ਹ੍ਵੈਸਮੀਪਕਿਯ
ਜੁਧਬਿਸ਼ਾਲਾ ॥ ੮੪ ॥ ਹਰਿਕੀਦਿਸਪੁਨਗਦਾਚਲਾਈ ॥ ਕਿਯੋਕ੍ਰੋਧਬਲਸਰਬਲਗਾਈ ॥ ਆਵਤਗਹੀਤਬਹਿਜਗਤੇਸ਼ਾ ॥
ਜਿਉਸਰਪਨਿਕੋਗਹਤਖਗੇਸ਼ਾ ॥ ੮੫ ॥ ਨਿਫਲਘਾਤਲਖਦੈਤਨਰਾਯਾ ॥ ਰਚੀਬਿਸ਼ਾਲਆਸੁਰੀਮਾਯਾ ॥ ਪੌਨਪ੍ਰਚੰਡ
ਵਰਖਰਜਛਾਈ ॥ ਸੰਘਨਘਨਤੜਿਤਾਚਮਕਾਈ ॥ ੮੬ ॥ ਅਸਤਰੁਧਿਰਪੂੰਕਰਮਲਮੂਤਾ ॥ ਬਰਖਤਪ੍ਰਗਟੇਦਾਨਵ
ਭੂਤਾ ॥ ਧਰਧਰਮਾਰਹਿਮਾਰਪੁਕਾਰਹਿ ॥ ਛਿੰਦਭਿੰਦਬਹੁਘਾਤਪ੍ਰਹਾਰਹਿ ॥ ੮੭ ॥ ਅਸਪ੍ਰਕਾਰਕੀਪਿਖਕਰਮਾਯਾ ॥ ਸ੍ਰੀਬੈਰਾਹਚੱ
ਕ੍ਰਚਮਕਾਯਾ ॥ ਕਰੀਦੂਰਤਤਛਿਨਮਹਿਸੋਊ ॥ ਕਰਨਲਗੇਰਣਗਰਜਤਦੋਊ ॥ ੮੮ ॥ ਕਰਹਿਪ੍ਰਹਾਰਗਦਾਸਰਬੰਗਾ ॥ ਅਰਣ
ਸਰੀਰਰੁਧਿਰਕੇਸੰਗਾ ॥ ਬਹੁਰਲਰਹਿਕਰਮੁਸਟਨਮਾਰੀ ॥ ਬੱਜ੍ਰਸਮਾਨਨਾਦਹ੍ਵੈਭਾਰੀ ॥ ੮੯ ॥ ਅਧਿਕਕ੍ਰੋਧਕਰਸ੍ਰੀਭਗਵੰਤਾ ॥ ਸਿਰ
ਮਹਿਮੁਸ਼ਟਕਹਨੀਤੁਰੰਤਾ ॥ ਖਾਇਭਵਾਰਗਿਰਜੋਤਬਐਸੇ ॥ ਪੌਨਬੇਗਤੇਧਰਤਰਜੈਸੇ ॥ ੯੦ ॥ ਜਜੋਬ੍ਰਿਤਿਕੋਪੁਰਹੂਤਗਿਰਾਵਾ ॥
ਤਜੋਪਰਸਿਰਕੇਕਚਬਿਥਰਾਵਾ ॥ ਸ੍ਰੀਪ੍ਰਭੁਕਰਤੇਮ੍ਰਿਤੂਨਿਹਰਿਕੈ ॥ ਕਹਹਿਧੰਨਸੁਰਬਚਨਉਚਰਕੈ ॥ ੯੧ ॥ ਜੈਜੈਜੈਧੁਨਕਰ

ਰਹੁੰਘਾਈ ॥ ਹਰਖਪੁਸ਼ਪਬਰਖਾਬਰਖਾਈ ॥ ਤਿਹਕੋਮਾਰਧਰੀਪੁਨਧਰਨੀ ॥ ਕਰਬੰਦਨਸੁਰਉਸਤਤਿਬਰਨੀ ॥ ੯੨ ॥
ਸ੍ਰੀਅੰਗਦਜੀਸੁਨਇਸਭਾਤੀ॥ ਕਹੀਕਥਾਸ੍ਰੀਗੁਰੁਸੁਹਾਤੀ ॥ ਮਰਦਾਨਾਸੁਨਕਰਹਰਖਾਨਾ॥ ਪੁਨਆਗੇਕੋਕੀਨਪਯਾਨਾ ॥੯੩॥
ਇਤਿਸ੍ਰੀਗੁਰੁਨਾਨਕਪਰਕਾਸਗ੍ਰੰਥੇਪੂਰਬਾਰਧੇਸ੍ਰੀਬੈਰਾਹਪ੍ਰਸੰਗਬਰਨਨੰਨਾਮਸੱਤਰਮੋਧ੍ਯਾਇ ॥ ੭੦ ॥
ਦੋਹਰਾ ॥ ਅਲਖਅਭੇਖਅਨੰਤਪ੍ਰਭੁਜਿਹਗਤਿਲਖੀਨਜਾਇ ॥ ਬੰਦਨਪਦਅਰਬਿੰਦਤਿਹਡਾਢਾਬੇਪਰਵਾਹ ॥ ੧ ॥
ਸ੍ਰੀਬਾਲਾਸੰਧੁਰਵਾਚ ॥ ਚੌਪਈ ॥ ਸ੍ਰੀਅੰਗਦਜੀਸੁਨਇਤਹਾਸੂ ॥ ਅੱਗੂਜਗਮਨੇਪੁਨਸੁਖਰਾਸੂ
॥ ਤਾਰੇਤਰੈਛੋਰਕਰਸਬਹੀ ॥ ਊਰਧਪਹੁੰਚੇਸ੍ਰੀਗੁਰੁਜਬਹੀ ॥ ੨ ॥ ਮਰਦਾਨੇਤਬਬੂਝਨਕੀਨੇ ॥ ਮੁਝਹਿਬਤਾਵਹੁਪ੍ਰਭੂ
ਪ੍ਰਬੀਨੇ ॥ ਉਡਗਨਇਹਾਂਨਦੀਸਤਕੋਊ ॥ ਹਮਕਿਹਦਿਸਤਜਆਏਸੋਊ ॥ ੩ ॥ ਕਾਕੋਇਹਾਂਪ੍ਰਕਾਛਪ੍ਰਕਾਸ਼ਾ ॥ ਅਤਿ
ਉੱਜਲਸੁੰਦਰਸੁਖਰਾਸਾ ॥ ਸੁਨਸ੍ਰੀਨਾਨਕਬਚਨਉਚਾਰੇ ॥ ਹਮਤੇਤਰੇਰਹੇਅਬਤਾਰੇ ॥ ੪ ॥ ਨੀਚੇਕਰਮੁਖਲੇਹੁ
ਨਿਹਾਰੀ ॥ ਰਹੇਪ੍ਰਕਾਸਵਾਨਨਿਜਝਾਰੀ ॥ ਹਮਤੇਊਰਧਏਕਲਖੀਜੈ ॥ ਨਾਮਧ੍ਰੂਵਜਿਹਪ੍ਰਗਟਭਨੀਜੈ ॥ ੫ ॥ ਤਾਕੋ
ਇਹਾਂਪ੍ਰਕਾਸਘਨੇਰੋ ॥ ਲਘੁਬਯਜਿਨਤਪਕੀਨਵਡੇਰੋ ॥ ਸਬਤੈਊਚੋਅਬਚਲਰਾਜੂ ॥ ਸੰਜੁਤਸੋਭਾਰਹਯੋਬਿਰਾਜੂ ॥ ੬ ॥
ਏਲਜੋਮਰਦਾਨਾਵਡਭਾਗੀ ॥ ਕਥਾਸੁਨਨਕੌਜਿਹਰੁਚਿਜਾਗੀ ॥ ਸ੍ਰੀਗੁਰੁਜੀਇਹਸਰਬਪ੍ਰਸੰਗਾ ॥ ਜਿਉਪਾਯੋਉਨਥਾਨ
ਉਤੰਗਾ ॥ ੭ ॥ ਬੈਲਘੁਤਪਕੀਨੋਕਿਹਕਾਰਨ ॥ ਪ੍ਰਭੁਰਿਝਾਏਦ੍ਵਿਪਤਿਬਿਦਾਰਨ ॥ ਸੋਸਬਮੁਝਕੋਦੇਹੁਸੁਨਾਈ
॥ ਛਲਹੁਬਹੁਰਿਦੇਖਹਿਤਿਹਤਾਈ ॥ ੮ ॥ ਅਸਪ੍ਰਕਾਰਕੇਸੁਨਕਰਬੈਨਾ ॥ ਬੋਲੇਸ੍ਰੀਨਾਨਕਗੁਨਐਨਾ ॥ ਸਕਲਧ੍ਰੂਵ
ਕੋਸੁਨਹੁਪ੍ਰਸੰਗਾ ॥ ਭੋਮਰਦਾਨੇਸੰਗਉਮੰਗਾ ॥ ੯ ॥ ਪੂਰਬਭਯੋਏਕਭੂਪਾਲਾ ॥ ਸ਼ੰਭੂਮੁਨਿਜਿਹਨਾਮਬਿਸਾਲਾ ॥ ਹੁਤੀ
ਭਾਰਜਾਤਿਹਸਤਰੂਪਾ ॥ ਤਿਨਤੇਦ੍ਵੈਸੁਤਭਏਅਨੂਪਾ ॥ ੧੦ ॥ ਪ੍ਰਿਯਬ੍ਰਤਏਕਬਿਦਤਿਜਗਮਾਹੀ ॥ ਜਿਹਰਥਪਹੀ
ਅਨਉਦਿਧਖਟਾਈ ॥ ਦੁਤਿਯਉਤਾਨਪਾਦਨਰਪਾਲਾ ॥ ਭੂਕੋਕਰਹੀਰਾਜਬਿਸ਼ਾਲਾ ॥ ੧੧ ॥ ਤਿੰਹਕੈਸਦਨਹੁਤੀਯੁਗ
ਨਾਰੀ ॥ ਇਕਅਨੇਹਇਕਪ੍ਰਾਨਨਪਜਾਰੀ ॥ ਬਸੀਸੁਰੁਚਿਕੇਅਸਬਿਧਿਸੋਊ ॥ ਮਨਹੁਮੋਲਕੋਲੀਨੋਕੋਊ ॥ ੧੨ ॥ ਦੁਤੀ
ਬਿਨੀਤਾਸੋਨਹਿਨੇਹਾ ॥ ਪੁਰਾਧ੍ਰੂਵਪ੍ਰਗਟਯੋਜਿਸਗ੍ਰੇਹਾ ॥ ਪੰਚਬਰਖਧ੍ਰੂਕੀਭਈਬੈਸਾ ॥ ਇਕਦਿਨਗਯੋਤਾਤਜਹਬੈਸਾ ॥
੧੩ ॥ ਸਹਿਤਦੁਲਾਰਅੰਕਕੇਮਾਂਹੀ ॥ ਬੈਠਯੋਚਾਵਰਿਦੇਬਹੁਜਾਹੀ ॥ ਤਬਤਿਹਕਾਲਬਿਮਾਤਾਆਈ ॥ ਦੇਖਸੌਤਸੁਤਰਿਸ
ਉਪਜਾਈ ॥ ੧੪ ॥ ਕਰਗਹਿਬਲਸੋਦੀਨਉਠਾਈ ॥ ਬਹੁਕਠੋਰਮੁਖਗਿਰਾਅਲਾਈ ॥ ਬੈਸਨਪਿਤਕੇਅੰਕਮਝਾਰਾ ॥

ਨਹਿਬਾਲਕਤੇਰੋਅਧਿਕਾਰਾ ॥ ੧੫ ॥ ਜੇਇਹਪਦਲੇਵਨਇੱਛਤੇਰੇ ॥ ਕਰਹੁਕਠਨਜਪਤਾਪਘਨੇਰੇ ॥ ਬਰਤਸਾਧਪੁਨਿਨਿਜ
ਤਨਤਯਾਗੀ ॥ ਜਨਮਉਦਰਮਮਹੋਵਡਭਾਗੀ ॥ ੧੬ ॥ ਤਬਤੁਹਿਉਚਿਤਰਾਜਕੋਲੇਨਾ ॥ ਅਸਕਹਿਝਿਰਕਯੋਰਿਸਭਰਨੈਨਾ
॥ ਦੀਨਭਯੋਰੋਦਨਵਡਕੀਨਾ ॥ ਤਿਯਬਸਿਨ੍ਰਿਪਨਹਿਆਦਰਦੀਨਾ ॥ ੧੭ ॥ ਮੋਚਤਲੋਚਨਤੇਜਲਧਾਰਾ ॥ ਬਚਨਬਾਨਬਿਧ
ਗਯੋਬਿਚਾਰਾ ॥ ਜਾਗਯੋਹਿਰਦੇਕ੍ਰੋਧਘਨੇਰਾ ॥ ਮਨਹੁਸਰਪਕਿਨਪਗਸੋਛੇਰਾ ॥ ੧੮ ॥ ਫਰਕਤਅਧਰਲੇਤਵਡਸ੍ਵਾਸਾ ॥
ਰੋਵਤਆਵਾਜਨਨਿਅਵਾਸਾ ॥ ਬਦਨਮਲੀਨਹੇਰਸੁਤਕੇਰਾ ॥ ਭਈਦੁਖੀਕਰਸ਼ੋਕਘਨੇਰਾ ॥ ੧੯ ॥ ਅਪਰਨਰਨਤੇਸੁਨਿ
ਸੁਧਿਸਾਰੀ ॥ ਰੁਦਿਤਦ੍ਰਿਗਨਤੇਅੰਸੁਨਡਾਰੀ ॥ ਸਵਤਗਿਰਾਤੇਮਨਬਿਕਲਾਨੀ ॥ ਲਤਾਖੇਦਕਰਜਨਕੁਮਲਾਨੀ ॥ ੨੦ ॥
ਬਦਨਾਂਬੁਜਬਹੁਕੀਨਮਲੀਨਾ ॥ ਨਿਜਸੁਤਅੰਕਬਿਖੈਤਬਲੀਨਾ ॥ ਊਭਸ੍ਵਾਸਲੈਬਚਨਬਖਾਨੇ ॥ ਸੁਨਹੁਪੁਤ੍ਰਇਵਲੇਹੁਪਛਾਨੇ
॥ ੨੧ ॥ ਦੁਖਸੁਖਕੋਨਦੇਤਕਿਹਤਾਈ ॥ ਕਰਮਕਰਹਿਜਸਤਸਫਲਪਾਈ ॥ ਪ੍ਰਿਥਮਪੁੰਨਤੇਸੁਖਚਲਆਵੈ ॥ ਕਰੈਪਾਪਤੇ
ਦੁਖਫਲਪਾਵੈ ॥ ੨੨ ॥ ਗਿਰਾਸਵਤਨੈਸਾਚਉਚਾਰੀ ॥ ਤੂੰਜਨਮਯੋਮਮਗਰਭਮਝਾਰੀ ॥ ਮੰਦਭਾਗਮੋਕੋਲਖਲੀਜੈ ॥
ਦਾਸੀਸਮਨਹਿਮੁਝੈਲਖੀਜੈ ॥ ੨੩ ॥ ਸਿੰਘਾਸਨਕੀਜੇਅਭਿਲਾਖੇ ॥ ਭਜਹੁਪ੍ਰਭੁਮਨਕੋਥਿਰਰਾਖੇ ॥ ਜਾਸਚਰਨਕੀ
ਸੇਵਨਕਰਕੇ ॥ ਲਿਯੋਬ੍ਰਹਮਪਦਬਿਧਿਹਿਤਧਰਕੇ ॥ ੨੪ ॥ ਤੋਰਪਿਤਾਮਾਭਾਮਨੁਰਾਜੂ ॥ ਕੀਨਅਨਿਕਮਖ
ਭੂਰਸਮਾਜੂ ॥ ਹਰਿਕੋਸਿਮਰਨਕਰਸੁਖਪਾਵਾ ॥ ਪੁਨਪ੍ਰਭੁਪਦਮਹਿਅੰਤਸਮਾਵਾ ॥ ੨੫ ॥ ਤਾਤੇਹੇਸੁਤਮਨਕ੍ਰਮਬਚਨਾ
॥ ਜਾਹੁਸ਼ਰਨਜਾਕੀਸਬਰਚਨਾ ॥ ਖੋਜਤਮੁਨਿਜਨਜੋਗੀਜਾਸੂ ॥ ਸਿਮਰਹੁਤਿਹਪੈਹਹੁਫਲਆਸੂ ॥ ੨੬ ॥ ਸੁਨਯੋਮਾਤ
ਉਪਦੇਸਬਿਸਾਲਾ ॥ ਹਿਰਦੇਧੀਰਧਰੀਤਿਹਕਾਲਾ ॥ ਤੂਰਨਤ੍ਰਿਨਸਮਪੁਰਕੋਤਯਾਗੀ ॥ ਮਧੁਪੁਰਕੋਗਮਨਯੋਵਡਭਾਗੀ ॥
੨੭ ॥ ਨਾਰਦਸੁਨਕਰਸਬਬਿਰਤੰਤਾ ॥ ਮਿਲਯੋਆਨਮਗਮਾਹਿਤੁਰੰਤਾ ॥ ਧ੍ਰਵਮਨਕੀਲਖਕਰਰਿਖਰਾਈ ॥ ਸਿਰਪਰ
ਕਰਪਰਸਯੋਹਿਤਲਾਈ ॥ ੨੮ ॥ ਬਾਲਆਰਬਲਮ੍ਰਿਦੁਲਬਿਸਾਲਾ ॥ ਸੁਨੋਬਿਮਾਤਬਚਭਾਉਰਸਾਲਾ ॥ ਬਿਗਸਤਬਾਨੀ
ਬਦਨਬਖਾਨੀ ॥ ਸਿਸਤਵਬਯਨਹਿਮਾਨਅਮਾਨੀ ॥ ੨੯ ॥ ਖਾਨਪਾਨਖੇਲਨਰਸਰੀਤਾ ॥ ਇਨਹਿਰਾਹਿਤੂੰ
ਕਿਉਵਿਪਰੀਤਾ ॥ ਅਬੈਗਯਾਨਕੀਕੀਨਸਪ੍ਰੀਹਾ ॥ ਤਾਪਰਸੁਨਹੁਬਾਤਮਮਲੀਹਾ ॥ ੩੦ ॥ ਜਬਪ੍ਰਾਨੀਕੋਉਪਜਹਿ
ਗਯਾਨਾ ॥ ਸੱਤ੍ਰਮਿਤ੍ਰਦੁਖਸੂਖਸਮਾਨਾ ॥ ਤੌਤਪਕਰਨਬਾਦਹੈਤੇਰੋ ॥ ਹਟਹੁਜਾਹੁਗ੍ਰਿਹਿਕਰੋਬਸੇਰੋ ॥ ੩੧ ॥ ਜੇਤੋਸੁਖ
ਤੁਝਦੇਯਬਿਮਾਤਾ ॥ ਤਿਤੇਜਾਇਭੋਗਹੁਹੇਤਾਤਾ ॥ ਕਰਸੰਤੋਖਰਹਹੁਘਰਮਾਂਹੀ ॥ ਅਹੋਵਤਸ਼ਬਨਕਿਛੁਸੁਖਨਾਹੀ ॥ ੩੨ ॥

ਜੋਤਵਜਨਨਿਕੀਨਉਪਦੇਸਾ ॥ ਲੇਨਚਹਹੁਤਿਹਵਡੋਅੰਦੇਸਾ ॥ ਖੋਜਤਜਿਹਕੋਮੁਨੀਜੁਗੇਸਰ ॥ ਦੁਰਾਰਾਧ੍ਯਸੋਲਖਪਰਮੇਸਰ ॥
॥ ੩੩ ॥ ਤਪਤਾਪਹਿਤੀਬਰਚਿਰਕਾਲਾ ॥ ਕਰਹੈਜਤਨਅਨੇਕਬਿਸਾਲਾ ॥ ਤਦਪਿਨਪਾਵਹਿਫਿਰਹਿਖੁਜੰਤੇ ॥ ਚਰਨਕਮਲ
ਪ੍ਰਭੁਸ੍ਰੀਭਗਵੰਤੇ ॥ ੩੪ ॥ ਅਬਬਯਲਘੁਚਲਿਯੋਗ੍ਰਿਹਮਾਹੀ ॥ ਹੋਇਤਰਨਤਬਕਰਅਸਚਾਹੀ ॥ ਸੁਨਮੁਨਿਵਰਬਾਨੀਰਸਸਾਨੀ
॥ ਬੋਲਜੋਧ੍ਰੂਵਜੋਰਜੁਗਪਾਨੀ ॥ ੩੫ ॥ ਆਪਕਹਤਸਾਚੀਸਬਭਾਂਤੀ ॥ ਤੱਦਪਿਮੋਮਨਬਿਖੈਗਡਾਤੀ ॥ ਮੈਕੁਪੁਰਖਬਹੁਰੋਅਗਜਾਤੀ
॥ ਬਚਬਿਮੌਤਤੇਸੁਲਗਤਛਾਤੀ ॥ ੩੬ ॥ ਦੁਖਤਰਿਦਾਸੁਨਗਿਰਾਕਠੋਰਾ ॥ ਹਟਨੇਤ੍ਰਿਟਨਕਰਤਮਨਮੋਰਾ ॥ ਤੁਮਪਰਹਿਤ
ਕੇਹੇਤਸਦਾਈ ॥ ਸਰਬਥਾਨਬਿਚਰਹੁਰਿਖਿਜਾਈ ॥ ੩੭ ॥ ਜਿਹਪਦਲੌਪਹੁਚਯੋਨਪਿਤਾਮਾ ॥ ਤਾਪਦਕੀਇੱਛਾਅਭਿਰਾਮਾ
॥ ਸੋਮਾਰਗਮੁਝਦੇਹੁਬਤਾਈ ॥ ਰਾਵਰਕ੍ਰਿਪਾਨਿਧਾਨਸਦਾਈ ॥ ੩੮ ॥ ਤਰਨਤੇਜਸਮਗ੍ਯਾਨਅਪਾਰਾ ॥ ਬੀਨਾਕਰਧਾਰੇ
ਸੁਖਭਾਰਾ ॥ ਸੁਨਬਚਲਖਸਰਧਾਜਿਹਗਾਢੀ ॥ ਮੁਨਿਪ੍ਰਸੰਨਤਾਅਧਿਕਹਬਾਢੀ ॥ ੩੯ ॥ ਕਹਨਲਗਜੋਮੈਪਰਖਤਨੀਕੇ ॥ ਅਹੋ
ਬਾਲਤਵਸਰਧਾਹੀਕੇ ॥ ਹਿਤਕਲਜਾਨਪੰਥਲਖਸੋਊ ॥ ਤਵਜਨਨੀਭਾਖਜੋਸੁਭਜੋਊ ॥ ੪੦ ॥ ਸ੍ਰੀਕਰਤਾਰ
ਸਕਲਗੁਣਖਾਨੀ ॥ ਤਾਕੋਸੇਵਹੁਮਨਕ੍ਰਮਬਾਨੀ ॥ ਧਰਮਅਰਥਕਾਮੰਪੁਨਮੋਖਾ ॥ ਪਾਯੋਚਹੈਜਿਨਰਬਿਨਦੋਖਾ ॥ ੪੧ ॥
ਸੋਇਕਵਾਸਦੇਵਕੀਸਰਨਾ ॥ ਅਪਰਉਪਾਵਨਕੋਊਬਰਨਾ ॥ ਅਬਮਧੁਬਨਜਮਨਾਤਟਜਾਈ ॥ ਜਥਾਜੋਗਆਸ
ਨਕੋਲਾਈ ॥ ੪੨ ॥ ਭਲਿਬਿਧਿਸਾਧਹੁਪ੍ਰਾਣਯਾਮਾ ॥ ਹੋਵਹਿਰਿਦਾਬਿਮਲਅਭਿਰਾਮਾ ॥ ਧਰਹੁਧ੍ਯਾਨਤਬਸ੍ਰੀਹਰਿਪੂਰੰ
॥ ਸ੍ਯਾਮਸਰੂਪਅਨੂਪਮਰੂਰੰ ॥ ੪੩ ॥ ਸਮਮਯੰਕਮੁਖਮੰਡਲਸੋਹਨ ॥ ਚਾਰੁਚਖਨਚਿਤਵਨਮਨਮੋਹਨ ॥ ਮੰਦਮੰਦਮੁਸਕਯਾਨ
ਕਪੋਲਾ ॥ ਅਧਰਅਰਨਛਬਿਬਨੀਅਮੋਲਾ ॥ ੪੪ ॥ ਚਾਰਭੁਜਾਯੁਤਭੂਖਨਚਾਰੂ ॥ ਗਦਾਚੱਕ੍ਰਦਰਅੰਬਜਧਾਰੂ ॥ ਸੁਤਕੁੰਡਲ
ਤਨਪੀਤਦੁਕੂਲਾ ॥ ਕਟਤਟਕਿੰਕਨਿਸਥਛਬਿਮੂਲਾ ॥ ੪੫ ॥ ਪਗਮਹਿਨੂਪਰਬਜਤੁਸੁਹਾਵਨ ॥ ਕੰਠਬਿਖੈਮਨਿਸੁਠਮਨ
ਭਾਵਨ ॥ ਕਰਬਹੁਜਤਨਧਰਹੁਅਸਧ੍ਯਾਨਾ ॥ ਮਨਕੋਰੋਕਹੁਹ੍ਵੈਸਵਧਾਨਾ ॥ ੪੬ ॥ ਗੋਪਮੰਤ੍ਰਤੁਝਦੇਉਂਬਤਾਈ ॥ ਸਪਤਦਿਵਸ
ਜੋਪਢੈਬਨਾਈ ॥ ਸਬਖੇਚਰਦਰਸੈਤਤਕਾਲਾ ॥ ਪਾਵਹਿਅਭਿਮਤਸੁਖਬਿਸਾਲਾ ॥ ੪੭ ॥ ਓਨਮਵਾਸਦੇਵਭਗਵਤਕੋ ॥ ਜਪੈ
ਕਰਨਮਨਕੋਕਰਥਿਤਕੋ ॥ ਪੂਜਾਕਰਹੈਸਰਬਪ੍ਰਕਾਰੀ ॥ ਚੰਦਨਪੁਸ਼ਪਾਦਿਕਹਿਤਧਾਰੀ ॥ ੪੮ ॥ ਸਬਬਿਧਿਸੁਨੀਧ੍ਰੂਵਨਿਜਸ੍ਰੋਨਾ
॥ ਪੁਨਪਦਬੰਦਕਿਯੋਬਨਗੌਨਾ ॥ ਪਹੁਚ੍ਯੋਮਧੁਬਨਤਪਹਿਅਰੰਭਾ ॥ ਜਹਰਵਿਤਨਿਯਾਪਾਵਨਅੰਭਾ ॥ ੪੯ ॥ ਚਲਨਾਰਦ
ਨ੍ਰਿਪਕੇਢਿਗਆਵਾ ॥ ਸੁਤਬਿਯੋਗਜਿਹਮੁਖਮੁਰਝਾਵਾ ॥ ਪਿਖਰਿਖਕੋਨ੍ਰਿਪਆਦਰਦੀਨਾ ॥ ਪੂਜਪਾਇਪਰਪਰਣਮਕੀਨਾ ॥ ੫੦

॥ ਬੋਲ੍ਯੋਨਾਰਦਮੁਨੀਪ੍ਰਬੀਨਾ ॥ ਹੇਭੂਪਤਤਵਬਦਨਮਲੀਨਾ ॥ ਧਰਮਅਰਥਕੋਬਿਗਰ੍ਯੋਆਜੂ ॥ ਸੁਨਯੋਬਚਨਭਨੇਨਰਰਾਜੂ
॥ ੫੧ ॥ ਹੇਮੁਨਿਮੈਕਾਮੀਮਤਿਹੀਨਾ ॥ ਲੰਪਟਸਦਾਰਹੋਂਤਿਯਦੀਨਾ ॥ ਬਾਲਕਪੰਚਬਰਖਕੋਜੋਊ ॥ ਬਿਨਅਪਰਾਧਤਜ੍ਯੋਮੈਂ
ਸੋਊ ॥ ੫੨ ॥ ਅਬਉਠਗਯੋਕਰਨਤਪਬਨਮੈ ॥ ਛੁਧਾਹੋਇਸ੍ਰਮਸੀਤਉਸ਼ਨਮੈ ॥ ਸੋਕਿਮਸਹਹਿਜਿਸੰਕਟਭਾਰੀ ॥ ਖਾਇ
ਜਾਇਕੋਬਿਨਰਖਵਾਰੀ ॥ ੫੩ ॥ ਕਰਨਾਬੈਨਸੁਨੇਮੁਨਿਰਾਈ ॥ ਹੇਤਪ੍ਰਬੋਧਨਗਿਰਾਅਲਾਈ ॥ ਸੁਤਕੇਹੇਤਨਸੋਚਰਜਾਨਾ ॥
ਈਸਰਬਸਹਿਸਰਬਅਸਥਾਨਾ ॥ ੫੪ ॥ ਬਨਮੈਸਿਸਕਰਹੈਤਪਭਾਰੀ ॥ ਲੋਕਪਾਲਤੇਉਚਅਧਿਕਾਰੀ ॥ ਥੋਰਨ
ਦਿਵਸਆਇਤਵਪਾਸਾ ॥ ਜਗਮੈਕਰਹੈਸੁਜਸਪ੍ਰਕਾਸਾ ॥ ੫੫ ॥ ਅਸਪ੍ਰਕਾਰਕਹਿਮੁਨੀਪਧਾਨਾ ॥ ਤਜ੍ਯੋਰਾਜ
ਨਿਤਸੋਚਰਜਾਨਾ ॥ ਧ੍ਰੂਵਤਹਿਕਰਨਲਗ੍ਯੋਤਪਭਾਰੀ ॥ ਤੀਸਰਦਿਨਫਲਖਾਇਅਹਾਰੀ ॥ ੫੬ ॥ ਪੂਜਤਯੋਇਕਮਾਸਬਿਤਾਯੋ ॥
ਦੂਸਰਮਾਸਤ੍ਰਿਣਨਕੋਖਾਯੋ ॥ ਸੂਕੇਪਰਨਤੀਸਰੇਮਾਸਾ ॥ ਖਾਇਰਹੈਸਿਮਰੈਸੁਖਰਾਸਾ ॥ ੫੭ ॥ ਨਵਮੇਦਿਵਸਪਾਇਮੁਖ
ਸੋਊ ॥ ਨੀਰਪਰਨਸੂਕੇਹੈਜੋਊ ॥ ਚੌਥੇਮਾਸਬਹੁਰਜਬਆਯੋ ॥ ਦ੍ਵਾਦਸਦਿਵਸਨਮੈਤਬਖਾਯੋ ॥ ੫੮ ॥ ਮਾਸਪਾਂਚਵੇਂ
ਪੌਨਅਹਾਰੀ ॥ ਜੀਤਸ੍ਵਾਸਲੀਨਿਇਕਵਾਰੀ ॥ ਏਕਚਰਨਪਰਹ੍ਵੈਕਰਠਾਂਢੋ ॥ ਭਯੋਬਿਟਪਨਿਆਈਂਅਤਗਾਢੋ ॥ ੫੯
॥ ਸਬਦਿਸਤੇਮਨਰੋਕਨਕੀਨੋ ॥ ਸ੍ਰੀਕਰਤਾਰਚਰਨਮਹਿਦੀਨੋ ॥ ਜੋਮਹਿਦਾਦਿਕਬਹੁਰਪ੍ਰਧਾਨਾ ॥ ਸਬਕੋਹੈਅਧਾਰ
ਭਗਵਾਨਾ ॥ ੬੦ ॥ ਤਿਹਕੋਧ੍ਯਾਨਅਡੋਲਸੁਧਰਕੈ ॥ ਰਹ੍ਯੋਠਾਂਢਉਰਦ੍ਰਿੜਤਾਕਰਕੈ ॥ ਰੋਕਸ੍ਵਾਸਜਬਕੀਯਅਸਕਰਨੀ
॥ ਡਗਮਗਡੋਲਗਈਸਭਧਰਨੀ ॥ ੬੧ ॥ ਸਬਕੇਸ੍ਵਾਸਰੁਕੇਤਿਹਕਾਲਾ ॥ ਜਗਮੈਖਰਭਰਪਰ੍ਯੋਬਿਸਾਲਾ ॥
ਤਿਹਛਿਨਅਮਰਗਏਹਰਿਸ਼ਰਨਾ ॥ ਇਕਮਨਹ੍ਵੈਬਹੁਬਿਧਜਸਬਰਨਾ ॥ ੬੨ ॥ ਹੇਈਸ੍ਵਰਕ੍ਯੋਰੁਕਗੇਸ੍ਵਾਸਾ ॥ ਦੁਖਯੋ
ਜਗਤਦੀਜੈਸੁਖਰਾਸਾ ॥ ਸ੍ਰੀਭਗਵੰਤਕਹੀਤਬਬਾਨੀ ॥ ਮਤਭੈਕਰਹੁਹੋਇਦੁਖਹਾਨੀ ॥ ੬੩ ॥ ਬਾਲਭਗਤਮਮ
ਅਤਹਠਧਾਰੀ ॥ ਕੀਨਦੁਰਾਸਦਤਪਜਿਹਭਾਰੀ ॥ ਅਬਮੈਜਾਉਂਤਾਹਿਕੇਪਾਸਾ ॥ ਸਬਕੋਛੂਟੈਰੋਕਨਸ੍ਵਾਸਾ ॥ ੬੪ ॥ ਸੁਨਇਮ
ਬਾਣੀਅਮਰਪਧਾਰੇ ॥ ਜਹਤਹਤਿਨਕੇਹੁਤੇਬਸਾਰੇ ॥ ਸ੍ਰੀਭਗਵੰਤਚਢੇਉਰਗਾਰੀ ॥ ਆਏਜਹਾਂਕਰਹਿਤਪਭਾਰੀ ॥ ੬੫ ॥
ਮਨਇੰਦ੍ਰੀਕਰਅਚਲਸਮਾਧੀ ॥ ਕੇਵਲਕੇਸ਼ਵਚਰਨਅਰਾਧੀ ॥ ਰਿਦੇਸਰੂਪਬਸਾਇਅਨੂਪਾ ॥ ਨਹੀਵਹਿਰਕੋਪਿਖੈ
ਸਰੂਪਾ ॥ ੬੬ ॥ ਜਬਸ੍ਰੀਹਰਿਕੀਯਅੰਤਰਧ੍ਯਾਨੇ ॥ ਤਬਪੰਕਜਸੇਨੈਨਖੁਲਾਨੇ ॥ ਸੋਸਰੂਪਢਿਗਬਾਹਿਰਦੇਖਾ ॥
ਪਰਿਓਦੰਡਵਤਪ੍ਰੇਮਵਿਸ਼ੇਖਾ ॥ ੬੭ ॥ ਪੁਨਲੋਚਨਭਰਰੂਪਨਿਹਾਰਾ ॥ ਚਹਤਅਲਿੰਗਨਸ੍ਰੀਕਰਤਾਰਾ ॥ ਉਸਤਤਕਰਨ

ਸ਼ਕਤਿਮਤਥੋਰੀ॥ ਇੱਛਾਅਧਕਰਹਿਓਕਰਜੋਰੀ ॥੬੮॥ ਸ੍ਰੀਹਰਿਜਾਨਗਏਉਰਤਾਹਾ ॥ ਨਿਜਕਰਸੰਖਤਬਹਿਮੁਖਛ੍ਰਾਹਾ ॥
ਤਤਛਿਨਉੱਜਲਮਤਹ੍ਰੈਆਈ॥ ਈਸ਼ਰਜੀਵਗਜਾਨਸਭਪਾਈ ॥੬੯॥ ਬਰਨਨਕਰਨਲਗਾਗੁਨਰੂਰੇ ॥ ਭਗਤਭਾਉਉਰਰਹਜੋ
ਸਪੂਰੇ ॥ ਬੰਦੋਪਦਅਰਬਿੰਦਬਹੋਰੀ ॥ ਜਿਨਕਰਨਾਅਸਮਤਭੀਮੋਰੀ ॥੭੦॥ ਰਮਾਨਿਵਾਸਈਸਭਗਵੰਤਾ ॥ ਅੰਤਰਜਾਮੀਸਰ
ਬਅਨੰਤਾ ॥ ਜਵਜੰਗਮਮੈਬਿਆਪਕਸਾਰੇ ॥ ਰਚਹੁਆਪਪੁਨਰਹਹੁਨਿਰਾਰੇ ॥ ੭੧ ॥ ਜੇਨਭਜਹਿਤਵਚਰਨਗੁਸਾਂਈ ॥ ਜਾਇ
ਨਰਕਮਹਿਸੰਕਟਪਾਈ ॥ ਜੇਚਰਨਾਰਬਿੰਦਰਸਭੀਨੇ ॥ ਅਪਨੋਮਨਮਲਿੰਦਸਮਕੀਨੇ ॥ ੭੨ ॥ ਸੋਸੁਖਪਾਵਹਿਅਮਿਤਬਿਸਾ
ਲਾ ॥ ਕਬਨਪਰੈਤਿਨਪਰਜਮਜਾਲਾ ॥ ਬਿਨਾਪ੍ਰਯਾਸਤਰਹਿਸੰਸਾਰੂ ॥ ਅਪਰਉਧਾਰਹਿਨਿਜਸੰਗਾਰੂ ॥ ੭੩ ॥ ਤਿਨਕੋਮੋਹਿ
ਦੇਹੁਸਤਸੰਗਾ ॥ ਤਵਗੁਨਸੁਨੋਗਾਇਸੁਉਮੰਗਾ ॥ ਅਹੇਮਨੀਖਾਮੋਮਨਜੇਤੀ ॥ ਬਰਨਤਕਰੋਸੁਕੀਰਤਤੇਤੀ ॥ ੭੪ ॥ ਬ੍ਰਹਮਏ
ਕਤੂੰਸਬਹਨਮਾਹੀ ॥ ਸੂਤਅਧਾਰਮਣਕਜਿੰਉਆਹੀ ॥ ਔਰਨਲਖੀਜਾਤਗਤਿਤੇਰੀ ॥ ਕਜ਼ਾਬਰਨੋਸੂਛਮਮਤਮੇਰੀ ॥ ੭੫ ॥
ਦਾਸਗਿਰਾਅਸਸੁਨਤਕ੍ਰਿਪਾਲਾ ॥ ਹਰਖਪ੍ਰਸ਼ੀਦਤਭਏਬਿਸਾਲਾ ॥ ਬੋਲੇਹੇਨ੍ਰਿਪਸੁਤਸੁਨਬਾਨੀ ॥ ਤਵਅੰਤਰਕੀਮੈਸਬਜਾਨੀ
॥੭੬॥ ਸੋਅਬਲੇਹੁਪਰਮਪਦਊਚਾ॥ ਕੋਨਹਿਜਹਿਸੁਰਅਸੁਰਪਹੂਚਾ॥ ਮਾਰਤੰਡਗ੍ਰਹਸੋਮਨਛੱਤ੍ਰਾ ॥ ਸਬਹਿਪ੍ਰਦੱਛਨਕਰਹਿਪ
ਵਿੱਤ੍ਰਾ ॥ ੭੭ ॥ ਤਵਪਿਤਤਪਹਿਤਜਬਬਨਜਾਈ ॥ ਰਾਜਸਮਰਪਹਿਤੁਝਹਿਬਨਾਈ ॥ ਛਤੀਸਵਰਖਸਹਸਕਰਰਾਜੂ॥ ਪੁਨਪਾ
ਵਹੁਨਿਜਪਦਸੁਖਸਾਜੂ ॥ ੭੮ ॥ ਉੱਤਮਨਾਮਤੋਹਿਜੋਭ੍ਰਾਤਾ ॥ ਸਦਾਅਖੇਰਬਿਰਤਮਹਿਰਾਤਾ ॥ ਸੋਬਨਮਹਿਹੋਵਹਿਹਤਪ੍ਰਾਨ
ਹਿ ॥ ਖੋਜਨਹਿਤਤਿਹਮਾਤਪਯਾਨਹਿ ॥ ੭੯ ॥ ਸੋਦਾਵਾਨਲਮਹਿਜਰਜਾਈ ॥ ਸਰਬਰਾਜਤੁਮਕਰੋਬਨਾਈ ॥ ਮਮਹਿਤਮਖ
ਕਰਯੇਹਿਤਲਾਈ ॥ ਸਿਮਰਨਕਰਹੁਸਦਾਸੁਖਪਾਈ ॥ ੮੦ ॥ ਊਚੋਪਦਅਸਲੇਹੁਬਹੋਰੀ ॥ ਜਿਹਕੋਬੰਦਹਿਸਭਕਰਜੋਰੀ ॥
ਮਮਆਇਸਗਮਨਹੁਪੁਰਮਾਹੀ ॥ ਮਾਤਪਿਤਾਹਿਰਦੇਬਹੁਚਾਹੀ ॥ ੮੧ ॥ ਅਸਕਹਿਸ੍ਰੀਭਗਵੰਤਗੁਸਾਂਈ ॥ ਅੰਤ
ਰਧਜ਼ਾਨਭਏਤਿਹਥਾਈ ॥ ਜਿਹਕੇਦਰਸ਼ਨਦੇਖਨਸਾਈ ॥ ਸੇਵਹੁਚਰਨਕਵਲਹਿਤਲਾਈ ॥ ੮੨ ॥
ਇਤਿਸ੍ਰੀਗੁਰਨਾਨਕਪ੍ਰਕਾਸਗ੍ਰੰਥੇਪੂਰਬਾਰਧੇਧ੍ਰਵਪਰਸੰਗਬਰਨਨੰਨਾਮਇਕਹਤ੍ਰਮੋਧਜਾਇ
॥ ੭੧ ॥ ਦੋਹਰਾ ॥ ਸ੍ਰੀਗੁਰਪਗਸਾਗਰਅਨੰਦਮਨਨਿਜਮੀਨਬਨਾਉ
॥ ਕਹੋਂਕਥਾਪਾਵਨਪਰਮਸੁਨਸ੍ਰੋਤਾਸੁਖਪਾਉ ॥ ੧ ॥ ਸ੍ਰੀਬਾਲਾਸੰਧੁਰਵਾਚ
॥ ਚੌਪਈ ॥ ਸ੍ਰੀਅੰਗਦਜੀਸੁਨਇਤਹਾਸਾ ॥ ਮਰਦਾਨੇਸੋਗੁਰੂਪ੍ਰਕਾਸਾ ॥ ਕਹਨਲਗੇਪੁਨਦੀਨ

ਦਯਾਲਾ॥ ਧ੍ਰੂਵਪੁਰਕੋਗਮਨਯੋਤਿਹਕਾਲਾ ॥ ੨ ॥ ਸੁਨਜੋਉਤਾਨਪਾਦਸੁਤਆਵਨ ॥ ਅਮਿਤਭਯੋਮਨਮੈਹਰਖਾਵਨ ॥ ਜਿਨ
ਦਿਜਵਰਸੁਧਆਨਸੁਨਾਈ ॥ ਪਟਭੂਖਨਰਥਦੀਨਬਨਾਈ ॥ ੩ ॥ ਤਬਭੁਵਾਲਤਿਹਲੈਕਰਸੰਗਾ ॥ ਗਮਨਜੋਆਗੇਸਹਤਉਮੰ
ਗਾ ॥ ਦੁੰਦਭਿਬੇਣਾਂਭਰਬਜਾਈ॥ ਬੇਦਪਾਠਦਿਜਕਰਤਸੁਹਾਈ ॥੪॥ ਸੁਰੁਚਸੁਨੀਤੀਯੁਗਨ੍ਰਿਪਨਾਰੀ ॥ ਸ਼ਿਵਕਾਪਰਚਢਚਲੀ
ਅਗਾਰੀ॥ ਨ੍ਰਿਪਸੁਤਉਤੱਮਲੋਕਬਿਸਾਲਾ॥ ਗਏਲੇਨਹਿਤਸਬਤਤਕਾਲਾ ॥ ੫ ॥ ਪਿਖਜੋਉਤਾਨਪਾਦਸੁਤਬਦਨਾ ॥ ਕਮਲਪ੍ਰਫੁ
ਲਤਜਸੋਂਸੁਖਸਦਨਾ ॥ ਤਹਛਿਨਰਥਤੇਉਤਰਤੁਰੰਤਾ ॥ ਬੰਦਤਗਾਰਲਾਯੋਮਤਵੰਤਾ ॥ ੬ ॥ ਬਿਹਬਲਹੁਇਉਤਕੰਠਾਭੂਰੀ ॥
ਕੀਨਅਲਿੰਗਨਗਾੜਹਿਪੂਰੀ ॥ ਮਸਤਕਚੁੰਮਤਕਰਕੋਫੇਰਤ॥ ਲੋਚਨਤੇਆਂਸੁਨਕੋਗੇਰਤ॥੭॥ ਤਿਨਸੋਸੁਤਕੋਮਨਹੁਨ੍ਰਵਾਨਾ॥
ਮਧੁਰਬਚਨਕਹਿਬਹੁਸਨਮਾਨਾ ॥ ਪੁਨਦੋਮਾਤਮਿਲੀਤਿਹਆਈ॥ ਧ੍ਰੂਵਬੰਦਨਕੀਨੀਸਿਰਨਜਾਈ ॥ ੮ ॥ ਚਿਰੰਜੀਵਦੇਆਸਿ
ਖਤਬਹੀ ॥ ਗਰਮੇਲਾਇਪਾਇਸੁਖਤਬਹੀ ॥ ਉਤਮਭ੍ਰਾਤਮਿਲਜੋਤਬਗੁਰਸੋ ॥ ਪ੍ਰੇਮਬਿਸ਼ਾਲਭਰਯੋਸੁਭਉਰਸੋ ॥ ੯ ॥
ਕਰਨੀਪਰਚਢਾਇਸੁਤਦੋਈ ॥ ਪੁਰਆਯੋਅਤਉਤਸ਼ਵਹੋਈ ॥ ਭੂਪਤਪਠਨਰਉਚਰੇਬਚਨਾ॥ ਦਰਦਰਪ੍ਰਤਿਕੀਜੈਸੁਠਰਚਨਾ
॥ ੧੦ ॥ ਸਭਹਨਕਦਲੀਖੰਭਲਗਾਏ ॥ ਮੁਕਤਾਤੋਰਨਦਰਬੰਧਵਾਏ ॥ ਕੁੰਕਮਲੀਪਕੁੰਭਭਰਪਾਨੀ ॥ ਚੰਦਨਗੰਧਗਰੀਛਰ
ਕਾਨੀ ॥ ੧੧ ॥ ਕੰਚਨਬਾਰਬਾਰਵਿਚਦੀਪਾ ॥ ਦ੍ਵਾਰਦਿਖਾਇਖਰੀਅਵਨੀਪਾ ॥ ਗਾਵਹਗੀਤਮਿਲੀਪਿਕਬੈਨੀ ॥
ਭਾਂਤਭਾਂਤਕੇਖੰਜਨਨੈਨੀ ॥ ੧੨ ॥ ਸੁਨਤਉਤਾਨਪਾਦਗ੍ਰਹਿਗਵਨਾ ॥ ਕੰਚਨਮਨਜਟਤੀਜਹਰਵਨਾ ॥ ਅਟਾਫਟਕਕੀਹਾਟਕ
ਕਲਸਾ ॥ ਬੀਚਬਿਤਾਨਤਨਜੋਤਹਿਭਲਸਾ ॥ ੧੩ ॥ ਤਿਹਠਾਂਬੈਠਤਬੈਭੂਪਾਲਾ ॥ ਸੁਤਹਿਬਿਲੋਕਜੋਸੁਮਤਬਿਸਾਲਾ॥ ਕਰਉਤ
ਸਾਹਦੀਨਸਭਰਾਜੂ॥ ਪੂਜਾਮਿਲਾਈਸਰਬਸਮਾਜੂ ॥ ੧੪ ॥ ਅਪਨੀਬੈਸਬ੍ਰਿਧਕੋਦੇਖੀ ॥ ਗਮਨਜੋਤਪਹਿਤਬਨਹਿਬਿਸੇਖੀ॥
ਪਾਛੇਰਾਜਕਾਰਨਧ੍ਰੂਵਲਾਗਾ॥ ਜੋਸ੍ਰੀਬਿਸਨੁਭਗਤਵਡਭਾਗਾ ॥ ੧੫ ॥ ਜੋਸਿਸਮਾਰਪ੍ਰਜਾਪਤਿਆਹੀ ॥ ਭ੍ਰਮੀਨਾਮਤਿਹ
ਸੁਤਾਬਿਯਾਹੀ॥ ਤਿਹਤੇਧ੍ਰੂਵਦ੍ਵੈਸੁਤਉਪਜਾਏ ॥ ਵਤਸਰਕਲਪੰਨਾਮਰਖਾਏ ॥ ੧੬ ॥ ਉਤਮਨਾਮਭ੍ਰਾਤਇਕਕਾਲਾ ॥
ਮ੍ਰਿਗਯਾਹਿਤਬਨਗਯੋਬਿਸਾਲਾ ॥ ਜੱਛਨਸੰਗਭਯੋਰਣਭਾਰੀ ॥ ਲਗੇਸ਼ਸਤ੍ਰਉੱਤਮਰਗਜੋਮਾਰੀ ॥ ੧੭ ॥ ਹਿਤਖੋਜਨਗਵ
ਨੀਤਿਹਮਾਈ॥ ਜਰੀਮੁਦਾਵਾਨਲਇਕਥਾਈ॥ ਭ੍ਰਾਤਾਮ੍ਰਿਤੁਸੁਨੀਧ੍ਰੂਵਕਾਨਾ ॥ ਜਗਜੋਰੋਸਹਿਰਦੇਦੁਖਮਾਨਾ॥ ੧੮ ॥ ਜਗਬਿਜ
ਈਰਥਚਢਤਸਿਧਾਯੋ॥ ਉਤਰਦਿਸਾਬਿਖੈਚਲਆਯੋ ॥ ਅਲਕਾਪੁਰੀਸਮੀਪਪਯਾਨਾ ॥ ਨਿਜਮੁਖਧਰਕਰਸੰਖਬਜਾਨਾ॥ ੧੯
॥ ਸੁਨਤਜੱਛਨਿਕਸੇਬਲਭਾਰੀ॥ ਸ਼ਸਤ੍ਰਅਸਤ੍ਰਨਿਜਸਰਬਸੰਭਾਰੀ ॥ ਭਾਸੰਗ੍ਰਾਮਦੁਹਨਦਿਸਘੋਰਾ ॥ ਛੂਟੇਤੀਛਨਬਾਨਕਠੋਰਾ

॥ ੨੦ ॥ ਜੱਛਸਬੈਘਾਇਲਕਰਡਾਰੇ ॥ ਹਟੈਸਰਪਸਮਹਿਸਉਰਧਾਰੇ ॥ ਪੌਰਖਧ੍ਰੂਵਕੋਸਹਿਨਸਕਾਈ ॥ ਭਰੇਗਰਬਭੂਰੰਗਰ
ਜਾਈ ॥ ੨੧ ॥ ਏਕਬਾਰਮਿਲਕਰਤਹਸਬਹੀ ॥ ਬਾਨਅਨਿਕਬਰਖਾਏਤਬਹੀ ॥ ਪਰਘਭਸੁੰਡੀਤੋਮਰਸ਼ਕਤੀ ॥ ਨਾਨਾਸਸਤ੍ਰ
ਕਰੈਕੋਉਕਤੀ ॥ ੨੨ ॥ ਛਾਯੋਟਬਧ੍ਰੂਵਕੋਤਬਐਸੇ ॥ ਮਹਾਂਮੇਘਘਟਸੂਰਜਜੈਸੇ ॥ ਜਿਉਂਗਿਰਪਰਬਰਖੈਘਨਭਾਰੇ ॥ ਤਿਉਂਇਕ
ਬਾਰਸ਼ਸਤ੍ਰਸਬਡਾਰੇ ॥ ੨੩ ॥ ਭਾਅਕਾਸਮਹਿਹਾਹਾਕਾਰਾ ॥ ਨਸਯੋਬੰਸਮਨੁਐਸਬਿਚਾਰਾ ॥ ਤਿਹਛਿਨਜੱਛਸਬੈਹਰਖਾਏ ॥ ਭਰੇ
ਗਰਬਉਰਵਡਗਰਜਾਏ ॥ ੨੪ ॥ ਧ੍ਰੂਵਰਥਅਵਸਰਪਾਇਬਹੋਰੀ ॥ ਰਵਿਜਿਉਂਨਿਕਸਿਨੀਹਾਰਿਹਫੋਰੀ ॥ ਧਰਧਨੁਕਰਮਹਿ
ਸਰਬਰਖਾਏ ॥ ਪੀੜਤਹੁਇਸਬਸਤ੍ਰੂਪਲਾਏ ॥ ੨੫ ॥ ਬਾਨਨਸੰਗਬਿਧੇਤਨਤਿਨਕੇ ॥ ਭਾਗੇਵਡੋਗਰਬਉਰਜਿਨਕੇ ॥ ਮਾਥੇਭੁਜਾ
ਚਰਨਕਟਡਾਰੇ ॥ ਜੇਸਨਮੁਖਭੇਤਤਛਿਨਮਾਰੇ ॥ ੨੬ ॥ ਅਨਗਨਜੱਛਪਰੇਕਟਧਰਨੀ ॥ ਬਨਕਟਨੇਸਮਉਪਮਾਬਰਨੀ ॥ ਘਨ
ਅਨੇਕਜਿਵਪੌਨਅਗਾਰੀ ॥ ਤਿਉਭਾਗੇਪਾਛੇਨਨਿਹਾਰੀ ॥ ੨੭ ॥ ਮਾਯਾਅਪਨੀਤਬਹਿਪਸਾਰੀ ॥ ਸਿਲਾਕਬੰਧਗਿਰਹਿਨਭਕਾਰੀ ॥
ਬਿਸਟਾਮੂਤ੍ਰਰੁਧਿਰਪੂੰਭਬਹੀ ॥ ਬਰਖੈਸ਼ਸਤ੍ਰਗਗਨਤੇਸਬਹੀ ॥ ੨੮ ॥ ਸੂਕਰਸਿੰਘਬਜਾਘ੍ਰਅਹਿਘੋਰਾ ॥ ਪ੍ਰਲੈਸਰਸਭਾਨਾਦਕਠੋਰਾ
॥ ਜਿਉਂਧ੍ਰੂਵਕੀਧੁਜਨੀਹੈਹਾਨੀ ॥ ਤਿਉਂਸੁਆਸੁਰੀਮਾਯਾਠਾਨੀ ॥ ੨੯ ॥ ਧ੍ਰੂਵਹਰਿਭਗਤਮਹਾਬਲਧਾਰਾ ॥ ਨਾਰਾਯਨਸਰਤਬਹਿ
ਸੰਭਾਰਾ ॥ ਕਰਮਹਿਲੇਧਨੁਮਹਿਜਬਜੋਰਾ ॥ ਨਾਸਭਈਮਾਯਾਵਡਘੋਰਾ ॥ ੩੦ ॥ ਜਬਫਹੁਬਾਨਕਟਕਮਹਿਡਾਰਾ ॥ ਛਿਨਕਬਿਖੈ
ਸਗਰੋਸੰਘਾਰਾ ॥ ਕਟੇਅੰਗਬਯਾਕੁਲਹੈਭਾਗੇ ॥ ਸਰਪਬ੍ਰਿੰਦਜਯੋਂਖਗਪਤਿਆਗੇ ॥ ੩੧ ॥ ਧ੍ਰੂਵਕੋਪਿਤਪਿਤਨ੍ਰਿਪਮਨੁਜੋਈ
॥ ਦਯਾਭਈਆਯੋਚਲਸੋਈ ॥ ਕਹਿਨਲਾਗਧ੍ਰੂਵਕੋਅਸਬਾਨੀ ॥ ਬਿਨਅਪਰਾਧਨਜੱਛਕਰਹਾਨੀ ॥ ੩੨ ॥ ਤੂੰਹਰਿਭਗਤਦਯਾ
ਉਰਧਾਰਹੁ ॥ ਰਿਸਕਰਸਾਂਤਿਨਜੱਛਸੰਘਾਰਹੁ ॥ ਏਕਭ੍ਰਾਤਤੇਰੋਇਨਮਾਰਾ ॥ ਤੈਅਨਗਨਬਹੁਕਟਕਸੰਘਾਰਾ ॥ ੩੩ ॥
ਬਾਲਬੈਸਤੁਮਬਿਸਨੁਧਯਾਯੋ ॥ ਤਹਾਂਗਜਾਨਪੂਰਨਉਰਪਾਯੋ ॥ ਆਤਮਸਰਬਬਿਖੈਹੈਏਕੂ ॥ ਅਸਪ੍ਰਕਾਰਸੰਭਾਰਬਿਬੇਕੂ
॥ ੩੪ ॥ ਅਹੈਅਨੁਚਿਤਯਹੈਸਬਬਾਤਾ ॥ ਬਸਸੰਗ੍ਰਾਮਨਕਰਅਬਤਾਤਾ ॥ ਇਸਬਿਧਿਦੀਨਗਜਾਨਮਨੁਰਾਊ ॥ ਜੁੱਧ
ਕਰਤਧ੍ਰੂਵਕੀਨਹਟਾਊ ॥ ੩੫ ॥ ਪੁਨਮਨੁਗਵਨਜੋਅਪਨਅਵਾਸੂ ॥ ਤਬਧਨਪਤਿਆਵਾਧ੍ਰੂਵਪਾਸੂ ॥
ਕਰਤਧ੍ਰੂਵਕੀਨਹਟਾਊ ॥ ੩੫ ॥
ਬਰਨਨਕੀਨੋਸੁਜਸਬਿਸਾਲਾ ॥ ਧੰਨਧੰਨਹਰਿਭਗਤਭੁਲਾਵਾ ॥ ੩੬ ॥ ਕਹਜੋਪਿਤਾਮਾਕੋਤੁਮਮਾਨਾ ॥ ਉਰਤੇਕ੍ਰੋਧ
ਸਕਲਬਿਸਰਾਨਾ ॥ ਤੁਮਭ੍ਰਾਤਾਨਹਿਜੱਛਸੰਘਾਰਾ ॥ ਏਕਨਹੀਜੱਛਤੁਮਨੈਮਾਰਾ ॥ ੩੭ ॥ ਮਾਰਨ
ਕੋਕਾਰਨਇਕਕਾਲੂ ॥ ਲਖਤਨਕੋਗਤਿਜਾਸਬਿਸਾਲੂ ॥ ਮੈਅਰਮੋਰਤੋਰਜੇਜਾਨਤ ॥ ਤਾਕੋਪੰਡਤਅੱਗਜਪਛਾਨਤ ॥ ੩੮ ॥

ਤੂੰਮਤਵਾਨਗ੍ਯਾਨਗੁਨਖਾਨੀ ॥ ਬਾਲਬੈਸਹਰਿਭਗਤਕਮਾਨੀ ॥ ਤੁਝਪਰਮੈਸੁਪ੍ਰਸੰਨਬਿਸਾਲਾ ॥ ਬਰੁਜੋਬਰਜਾਚਹੁਤਤਕਾਲ
॥ ੩੯ ॥ ਸੁਨਬੋਲਯੋਧ੍ਰੂਵਤਬਅਸਰੀਤੀ ॥ ਸ੍ਰੀਹਰਿਚਰਨਅਚਲਹ੍ਵੈਪ੍ਰੀਤੀ ॥ ਸਿੰਧਜਗਤਜਾਂਤੇਤਰਜਾਊਂ ॥ ਇਹਬਰਤੁਮਤੇ
ਮੈਸੁਭਪਾਊਂ ॥ ੪੦ ॥ ਏਵਮਸਤਕਹਿਬਚਨਕੁਮੇਰਾ ॥ ਗਮਨਯੋਤਬਹਿਹੁਤੋਜਹਿਡੇਰਾ ॥ ਧ੍ਰੂਵਅਪਨੇਪੁਰਕੋਚਲਆਵਾ ॥
ਜਿਹਕੋਸੁਰਨਰਮਹਿਜਸਛਾਵਾ ॥ ੪੧ ॥ ਕੀਨਪ੍ਰਿਥੀਕੋਰਾਜਘਨੇਰਾ ॥ ਕਰਮਖਫਲਅਰਪਯੋਹਰਿਪੈਰਾ ॥ ਪ੍ਰੇਮਭਗਤਮਹਿ
ਰਹਿਯੋਸਮਾਈ ॥ ਸਰਬਸੁਖਨਸੇਪੂਜਾਬਸਾਈ ॥ ੪੨ ॥ ਛਤੀਸਸਹਸ੍ਰਬਰਖਕਰਰਾਜੂ ॥ ਧਰਮਅਰਥਕਾਮਾਦਿਕਸਾਜੂ
॥ ਨੱਮ੍ਰਲਖਕਰਜਗਤਬਹੋਰੀ ॥ ਸੁਪਨਸਮਾਨਦੀਨਸਭਛੋਰੀ ॥ ੪੩ ॥ ਸੁਤਕੋਰਾਜਸਮਰਪਨਕੀਨਾ ॥ ਆਪਪੰਥ
ਕਾਨਨਕੋਲੀਨਾ ॥ ਕੀਨਸਨਾਨਸੁਰਸਰੀਤੀਰਾ ॥ ਬੈਠਗਯੋਪੁਨਗੁਨੀਗਹੀਰਾ ॥ ੪੪ ॥ ਜੋਗਸਮਾਧਕੀਨਪਰਬੀਨੇ
॥ ਧ੍ਯਾਤਾਧੇਯਏਕਕਰਲੀਨੇ ॥ ਭਯੋਅਭਾਵਜਗਤਕੋਤਬਹੀ ॥ ਮਨਸੰਕਲਪਫੁਰਯੋਨਹਿਕਬਹੀ ॥ ੪੫ ॥ ਇਹਬਿਧ
ਬੀਤਗਯੋਕੁਛਕਾਲੂ ॥ ਪ੍ਰੇਮਭਗਤਮਹਿਮਗਨਬਿਸਾਲੂ ॥ ਨਭਤੇਤਬਬਿਵਾਨਇਕਆਵਾ ॥ ਚਹੁੰਦਿਸਪਸਰਯੋਜਾਸ
ਪ੍ਰਭਾਵਾ ॥ ੪੬ ॥ ਕਿੰਕਰਜਿਹਕੋਲਸੋਅਨੂਪਾ ॥ ਚਾਰਭੁਜਾਸੁਠਸ੍ਯਾਮਸਰੂਪਾ ॥ ਬਯਕਿਸ਼ੋਰਸਸਿਬਦਨਸੁਹਾਵਤ ॥
ਕੁੰਡਲਮੁਕਟਹਾਰਛਬਪਾਵਤ ॥ ੪੭ ॥ ਨੰਦਾਦਿਕਪ੍ਰਭੁਕਿੰਕਰਤੇਈ ॥ ਧ੍ਰੂਵਕੋਪਦਬੰਦਤਭੇਸੇਈ ॥ ਕਹਿਨਲਗੇਹੇਰਾ
ਜਕੁਮਾਰਾ ॥ ਬਾਲਬੈਸਕਿਯਭਗਤਿਅਪਾਰਾ ॥ ੪੮ ॥ ਤ੍ਰਿਭਵਣਪਤਿਤੁਮਬਲੇਰਿਝਾਏ ॥ ਤਾਹੀਂਨੈਤੁਝਪਾਸਪਠਾਏ ॥ ਪ੍ਰਭੁ
ਆਗਿਆਅਬਕਰਹੁਪਯਾਨਾ ॥ ਨਿਰਮਲਸੁਖਭੋਗਹੁਬਿਧਨਾਨਾ ॥ ੪੯ ॥ ਸਪਤਰਿਖੀਅਭਿਲਾਖਤਪਦਜਿਹ ॥ ਜਤਨਕਰਤ
ਪ੍ਰਾਪਤਹ੍ਵੈਨਹਿਤਹਿ ॥ ਭਾਨਇੰਦ੍ਰਗ੍ਰਿਹਆਦਿਕਸਾਰੇ ॥ ਕਰਹਿਪ੍ਰਦੱਛਨਨਿਤਹਿਤਧਾਰੇ ॥ ੫੦ ॥ ਤੋਰਪਿਤਾਮਾਦਿਕਤਪਕਾਰੀ ॥
ਕੋਇਨਪਹੁੰਚਯਤਹਾਂਅਗਾਰੀ ॥ ਇਸਬਿਵਾਨਪਰਚਢੋਤੁਰੰਤਾ ॥ ਭੋਗਹੁਸੁਖਜੇਮਹਿਤਅਨੰਤਾ ॥ ੫੧ ॥ ਤਿਨਕੇ
ਬਚਨਸੁਨੇਧ੍ਰੂਵਜਬਹੀ ॥ ਸੁਰਸਰਮੈਸਨਾਨਕਿਯਤਬਹੀ ॥ ਸਰਬਰਿਖਨਕੋਬੰਦਨਕੀਨੀ ॥ ਹਰਖਤਹ੍ਵੈਸੁਭਆਸਿਖਲੀਨੀ
॥ ੫੨ ॥ ਪੁਨਬਿਮਾਨਪੂਜਾਭਲਭਾਂਤੀ ॥ ਤੀਨਪ੍ਰਦੱਛਨਦੀਨਸੁਹਾਤੀ ॥ ਸਰਬਗਣਨਕੋਬੰਦਨਕਰਕੈ ॥ ਚਢਿਯੋਬਿਮਾਨਹਰਖ
ਉਰਭਰਕੈ ॥ ੫੩ ॥ ਦੇਵਨਬਾਦਿਤਸਰਬਬਜਾਏ ॥ ਪੁਸਪਾਂਜੁਲਬਹੁਤੇਬਰਖਾਏ ॥ ਜਯਜਯਧੁਨਿਚਹੁੰਓਰਉਚਾਰੀ ॥ ਚਲਿਯੋਬਿ
ਮਾਨਮਹਾਂਸੁਖਕਾਰੀ ॥ ੫੪ ॥ ਸਭਹਨਤੇਊਚੇਅਸਥਾਨਾ ॥ ਪਹੁਚਿਯੋਚਲਕਰਹੁਚਿਰਬਿਮਾਨਾ ॥ ਸ੍ਰੀਅੰਗਦਨ੍ਰਨਿਯੋਗੁਨਖਾਨੀ
॥ ਸ੍ਰੀਗੁਰਭਾਖੀਸਰਬਕਹਾਨੀ ॥ ੫੫ ॥ ਸੁਨਮਰਦਾਨਾਕਹਿਚਿਤਚਾਹੀ ॥ ਸ੍ਰੀਪ੍ਰਭੁਦਰਸਕਰਹਿਅਬਤਾਹੀ ॥ ਜਿਹਕੋਰੁਚਿਰਚਰਿਤ੍ਰ

ਤੁਮਭਾਖਾ ॥ ਤਿਹਕੇਦੇਖਨਕੀਅਭਲਾਖਾ ॥ ੫੬ ॥ ਸ੍ਰੀਗੁਰੁਭਨੈਸੁਨਹੁਮਰਦਾਨਾ ॥ ਚਲਹੁਦਿਖਾਵੈਤਿਹਇਸਥਾਨਾ
॥ ਅਸਕਹਿਗਮਨਕਿਯੋਤਤਕਾਲਾ ॥ ਧ੍ਰੂਵਮੰਡਲਮਹਿਗਏਕ੍ਰਿਪਾਲਾ ॥ ੫੭ ॥ ਦੋਹਰਾ ॥ ਫਿਰਤਹੁਤੋਧ੍ਰੂਵ
ਥਾਨਨਿਜਦੇਖਹਮਾਰੀਓਰ ॥ ਉਰਬਿਚਾਰਤ੍ਰੈਨਰਇਹਾਂਆਏਕਿਹਕੇਜੋਰ ॥ ੫੮ ॥ ਚੌਪਈ ॥ ਪਹੁਚੇਤਿਹਸਮੀਪ
ਜਬਜਾਈ ॥ ਸ੍ਰੀਕਰਤਾਰਕਰਤਾਰਅਲਾਈ ॥ ਬੂਝਤਧ੍ਰੂਵਕੌਨਤੁਮਆਏ ॥ ਭੂਚਰਖੇਚਰਕਿਨਪਹੁਚਾਏ ॥
੫੯ ॥ ਕੈਸੇਮਾਰਗਲੀਨਪਛਾਨਾ ॥ ਆਗੈਕਿਤਕੋਕੀਨਪਯਾਨਾ ॥ ਬਿਖਮਪੰਥਵਡਕਿਉਂਕਰਆਏ ॥ ਦੇਵਨਦਾਨਵਕਿਨਹੂੰ
ਪਾਏ ॥ ੬੦ ॥ ਪੂਰਬਭਈਨਕਬਹੂੰਐਸੇ ॥ ਦੇਹਸਹਿਤਆਏਅਬਜੈਸੇ ॥ ਬਿਖਮਪਹਾਰਉਲੰਘੇਸਾਰੇ ॥ ਯੌਂਸੁਨਸ੍ਰੀ
ਗੁਰੁਬਚਨਉਚਾਰੇ ॥ ੬੧ ॥ ਦੋਹਰਾ ॥ ਸੱਤਿਨਾਮਕਰਤਾਪੁਰਖਕੀਨਭਗਤਤਿਹਜੋਰ ॥ ਮਾਰਗਭਲੇ
ਪਛਾਨਕੈਆਏਤੁਮਰੀਓਰ ॥ ੬੨ ॥ ਚੌਪਈ ॥ ਧਰਯੋਧਯਾਨਜਬਸ੍ਰੀਕਰਤਾਰਾ ॥ ਸਭਹੀ
ਮਾਰਗਭਯੋਸੁਖਾਰਾ ॥ ਨਿਰੰਕਾਰਕੇਦਰਸਨਆਏ ॥ ਦਾਨਵਦੇਵਚਰਨਸੋਲਾਏ ॥ ੬੩ ॥ ਦਰਸ਼ਨਕੀਅਭਿਲਾਖ
ਹਮਾਰੇ ॥ ਬਰਦੀਜੈਜਿਉਬੇਗਨਿਹਾਰੈ ॥ ਬਾਲਬੈਸਤੇਭਗਤਸਪੂਰਨ ॥ ਮਹਿਮਾਅਧਿਕਤੋਰਗੁਨਰੂਰਨ ॥ ੬੪ ॥ ਜਾਨਹੁ
ਨਾਨਕਨਾਮਹਮਾਰਾ ॥ ਦਰਸ਼ਨਭਗਤਨਕੋਸੁਖਸਾਰਾ ॥ ਧ੍ਰੂਵਨੈਸੁਨਜੋਨਾਮਅਸਜਬਹੀ ॥ ਨਮੋਕੀਨਕਰਜੋਰੇਤਬਹੀ ॥
੬੫ ॥ ਕਹਨਲਗਯੋਪੂਰਬਸੁਧਪਾਈ ॥ ਧਰਾਵਤਾਰਪ੍ਰਭੁਧਰਜਾਈ ॥ ਆਨਨਿਕਟਮੁਝਦਰਸ਼ਨਦੀਨੰ ॥ ਲੋਚਨਗੋਚਰ
ਸਫਲੀਕੀਨੰ ॥ ੬੬ ॥ ਸ੍ਰੀਅੰਗਦਜੀਸੁਨਸੁਖਰਾਸੂ ॥ ਯੌਂਹਰਖਤਕਿਯਬਚਨਬਿਲਾਸੂ ॥ ਕਿਤਕਕਾਲਬੈਠੇਜਗਸ੍ਵਾਮੀ
॥ ਤਿਹਪਦਕਰੀਨਮਾਮਿਨਮਾਮੀ ॥ ੬੭ ॥

ਇਤਿਸ੍ਰੀਗੁਰੁਨਾਨਕਪ੍ਰਕਾਸਗ੍ਰੰਥੇਪੂਰਬਾਰਧੇਧ੍ਰੂਵਪ੍ਰਸੰਗਬਰਨਨੰਨਾਮਬਹੱਤਰਮੋਧਯਾਇ ॥ ੭੨ ॥

ਦੋਹਰਾ ॥ ਅਦਭੁਤਸੰਤਸਮਾਜਸਰਕਰਸਨਾਨਮਿਲਤਾਂਹਿ ॥ ਬਾਇਸਤੇਪਿਕਹੋਤਹੈਂਬਕਤੇਹੰਸਕਰਾਹਿ ॥ ੧ ॥ ਸ੍ਰੀਬਾਲਾ
ਸੰਧੁਰਵਾਰ ॥ ਚੌਪਈ ॥ ਬਾਲਾਕਹਤਰੁਚਿਰਇਤਿਹਾਸਾ ॥ ਸ੍ਰੀਅੰਗਦਜੀਸੁਨਸੁਖਰਾਸਾ ॥ ਹਮਕੋਧ੍ਰੂਵਲੋਕਮਹਿਛੋਰਾ
॥ ਗਮਨੇਸੱਚਖੰਡਕੀਓਰਾ ॥ ੨ ॥ ਤਿਹਬ੍ਰਿਤੰਤਦੇਖਯੋਨਿਹਕੈਸੇ ॥ ਜਯੋਂਮੈਸੁਨਯੋਸੁਨਾਵੋਂਤੈਸੇ ॥ ਛਿਨਕੌਬਿਖੈਪਹੁਚੇਸੁਖ
ਦਾਨੀ ॥ ਜਹਸੁਠਿਰਚਨਾਬਨੀਮਹਾਨੀ ॥ ੩ ॥ ਅਨਿਕਬਿਧਨਕੇਉਪਬਨਰੂਰੇ ॥ ਸਾਖਾਨਿਵੀਂਫਲਨਰਸਪੂਰੇ ॥ ਕੁਸਮਬਾਟਿਕਾ
ਬਨੀਸੁਹਾਈ ॥ ਭੌਰਗੁੰਜਾਰਜਿਨਹਿਪਰਲਾਈ ॥ ੪ ॥ ਕਰਹਿਨਿਰੰਤਰਹਰਿਜਸਗਾਨਾ ॥ ਹੰਸਕੀਰਪਿਕਜੇਖਗਨਾਨਾ ॥

ਪੌਰਵਡੋਸੁੰਦਰਉਜਿਯਾਰਾ ॥ ਹੀਰੇਮਾਨਿਕਲਗੇਅਪਾਰਾ ॥ ੫ ॥ ਅਹੈਭਗਤਿਜਿਨਮੋਖਸਲੋਕਾ ॥ ਬਿਚਰਤਹੈਹਰਖਤਬਿਨ
ਸੋਕਾ ॥ ਸੁਪਨੇਮਾਤਰਜਹਿਨਬਿਕਾਰਾ ॥ ਰਿਦੈਪ੍ਰਕਾਸ਼ਹਿਗ੍ਯਾਨਅਪਾਰਾ ॥ ੬ ॥ ਸੁੰਦਰਮੰਦਰਕੰਚਨਕੇਰੇ ॥ ਖਚੀਮਣਿਨ
ਜਗਮਗਤਘਨੇਰੇ ॥ ਸਿਲਾਫਟਕਕੀਮਲਯਕਪਾਟਾ ॥ ਮੁਕਤਾਕੀਤੋਰਣਦਰਠਾਟਾ ॥ ੭ ॥ ਤਹਿੰਜਬਪਹੁਚੇਸ੍ਰੀਗੁਨਖਾਨੀ ॥
ਭਗਤਨਸਬਨਬੰਦਨਾਠਾਨੀ ॥ ਅਨਿਕਭਾਂਤਿਕੀਉਸਤਤਿਕਰਕੈ ॥ ਪਰਮਸੁਖੀਭੇਰੂਪਨਿਹਰਕੈ ॥ ੮ ॥ ਤਹਿਤੇ
ਗਮਨੇਬਹੁਰਅਗਾਰੀ ॥ ਬਨੀਮੰਦਰਨਉਪਮਾਭਾਰੀ ॥ ਅਜਰਨਬਿਖੈਮਣਿਨਗਢਗਾਰੀ ॥ ਜਿਨਕੇਬਰਨਅਨੇਕਪ੍ਰਕਾਰੀ
॥ ੯ ॥ ਬਸਹਿਭਗਤਤਿਨਬੀਚਅਨੂਪਾ ॥ ਜਿਨਹੀਪਾਈਮੋਖਸਰੂਪਾ ॥ ਪੀਤਬਸਨਤਨਸਜਾਮਸੁਬਰਨਾ ॥ ਅਤਿਸੁੰਦਰਛ
ਬਿਮਨਕੀਯਹਰਨਾ ॥ ੧੦ ॥ ਦੋਹਰਾ ॥ ਨੀਲਸਿਲਾਪਰਭੋਰਜਿਉਂਆਤਪਪਰਜੋਸੁਹਾਇ ॥ ਕੁੰਡਲਮੀਨਾ
ਕਾਰਜੇਪਹਿਰੇਕਰਨਸੁਭਾਇ ॥ ੧੧ ॥ ਚੌਪਈ ॥ ਚਾਰੁਭੁਜਾਭੂਖਨਜਿਨਚਾਰੂ ॥ ਕੰਕਨਅੰਗਦਮੁਦ੍ਰਿਕਧਾਰੂ
॥ ਸੀਸਕਿਰੀਟਧਰੇਛਬਿਪਾਵਤ ॥ ਅਤਿਕੁੰਤਲਕਚਮਨਹਿਚੁਰਾਵਤ ॥ ੧੨ ॥ ਤਹਾਂਪਹੂਚੇਜਾਇਕ੍ਰਿਪਾਲਾ ॥ ਮਿਲੇਭਗਤ
ਉਠਪ੍ਰੇਮਬਿਸਾਲਾ ॥ ਬੰਦਨਕਰਹਿਬੰਦਕਰਦੋਊ ॥ ਪਰਮਅਨੰਦਪਾਇਉਰਸੋਊ ॥ ੧੩ ॥ ਪਰਸੰਸਹਿਤੁਮਆਦਿਅਨਾਦੂ
॥ ਸਰਬਜਨਨਿਦਾਨੀਅਹਿਲਾਦੂ ॥ ਮਹਿਮਾਨਾਮਜਗਤਬਿਸਤਾਰਕ ॥ ਜੁਗਜੁਗਭਗਤਨਕੋਰਖਵਾਰਕ ॥ ੧੪ ॥ ਮ੍ਰਿਦੁ
ਲਮਧੁਰਤਿਨਸੋਬਚਕਹਿਕੈ ॥ ਗਮਨੇਪ੍ਰਭੁਦਰਸਨਹਿਤਰਹਿਕੈ ॥ ਗੇਆਗੇਬੇਦੀਕੁਲਦੀਪਾ ॥ ਜਹਜਨਪਾਈਮੋਖਸਮੀਪਾ
॥ ੧੫ ॥ ਤਿਨੁਕੀਮਹਿਮਾਕੌਨਉਚਰਹੀ ॥ ਜੇਸਦੀਵਦਰਸਨਅਨੁਸਰਹੀ ॥ ਤਹਿਜਬਪਹੁਚੇਦੀਨਾਨਾਥੂ ॥ ਉਠਕਰਸਰਬਮਿਲੇ
ਹਿਤਸਾਥੂ ॥ ੧੬ ॥ ਪੁਨਆਵਾਸ੍ਰੀਪ੍ਰਭੁਦਰਬਾਰਾ ॥ ਕੋਟਸੂਰਸਮਜਗਮਗਕਾਰਾ ॥ ਮਰਕਤਿਪਦਮਰਾਗਛਬਿਭਾਰੀ ॥ ਮੀਨਾ
ਕਾਰਜਹਾਂਗਚਕਾਰੀ ॥ ੧੭ ॥ ਹਾਟਕਫਟਕਪ੍ਰਵਾਲਨਥੰਭਾ ॥ ਜਿਨਬਿਲੋਕਮਨਹੋਤਅਚੰਭਾ ॥ ਹਰਿਤਮਣਿਨਮਾਨਿਕਵਿਚ
ਹੀਰੇ ॥ ਬਿਰਚੇਕੋਰਕਾਢਸੁਠਚੀਰੇ ॥ ੧੮ ॥ ਮੁਕਤਾਮਾਲਨਝਾਲਰਝਾਈ ॥ ਦੂਸਰਦਿਪਹਤਿਨਹਿਕੀਨਿਜਾਈ ॥ ਚੀਰਪਰੋਜਨਰ
ਚੇਸਰੋਜਾ ॥ ਜਿਨਹਿਬਿਲੋਕਲਜਾਇਮਨੋਜਾ ॥ ੧੯ ॥ ਮੇਚਕਮਣਿਕੇਭ੍ਰਿੰਗੁਬਨਾਏ ॥ ਰਚੇਰੁਚਿਰਛਬਿਕੌਨਗਨਾਏ ॥ ਬੀਚਬ
ਚਿਤ੍ਰਬਿਤਾਨਬਨਾਵਾ ॥ ਲਗੀਡੋਰਮਖਤੂਲਸੁਹਾਵਾ ॥ ੨੦ ॥ ਸੱਚਖੰਡਕੀਉਪਮਾਜੋਈ ॥ ਉਚਰਸਕੈਅਸਕਵਿਨਹਿਕੋਈ ॥ ਜਹ
ਕੁੰਠਤਿਹ੍ਰੈਹੈਮਨਬਾਨੀ ॥ ਕੈਸੇਪਰੈਤਾਸਗਤਿਜਾਨੀ ॥ ੨੧ ॥ ਮਨਠਹਿਰਾਵਨਹੇਤਸੁਖਾਰੇ ॥ ਕਹੌਰੁਚਿਰਤਾਕਛੁਕਸੁਧਾਰੇ ॥ ਸਬ
ਜਸਜਾਮਮਣਿਰੰਗਅਨੇਕਾ ॥ ਪਦਮਰਾਗਕੋਕਰੈਬਿਬੇਕਾ ॥ ੨੨ ॥ ਫਰਸ਼ਰੁਚਿਰਕਿਯਅਜਰਮਝਾਰੀ ॥ ਅਦਭੁਤਦੇਖਤਹੀਮਨੁ

ਹਾਰੀ ॥ ਮੱਧਸਿੰਘਾਸਨਸੁੰਦਰਸੋਹੈ ॥ ਭਾਨਅਨਿਕਨਪਟੰਤਰਕੋਹੈ ॥ ੨੩ ॥ ਸਦਾਸਚਿਦਾਨੰਦਕ੍ਰਿਪਾਲਾ ॥ ਤਿਹਪਰਬੈਠੇ
ਸੁਖਦਅਕਾਲਾ ॥ ਬਿੰਦਤੜਿਤਕੀਛਟਾਸਮੇਟੀ ॥ ਜਨੁਸੋਹੈਘਨਘਟਾਸਹੇਟੀ ॥ ੨੪ ॥ ਜਨਰਵਿਬਿਧਿਬਹੁਹ੍ਵੈਇਕ
ਠਾਈ ॥ ਨੀਲਮਣਿਨਗਿਰਲੀਨਉਚਾਈ ॥ ਪਦਅਰਬਿੰਦਮ੍ਰਿਦੁਲਅਰਨਾਰੇ ॥ ਸੋਭਾਨਖਨਸਕਲਸਸਿਹਾਰੇ ॥ ੨੫
॥ ਬਸਹਿਸਦੀਵਮੁਨੀਮਨਜੋਗੀ ॥ ਧਰਹਿਸਮਾਧਿਧ੍ਯਾਨਰਸਭੋਗੀ ॥ ਨੂਪਰਮਣਿਮਯਬਨੇਮਨੋਗਾ ॥ ਜਿਨਕੋਸ਼ਬਦ
ਸੁਖਦਤਿਹੁਲੋਗਾ ॥ ੨੬ ॥ ਸੁੰਦਰਜੰਘਸਰਬਕਦਲੀਕੀ ॥ ਚਲਿਤਲਲਿਤਗਤਿਭਾਵਤਜੀਕੀ ॥ ਪ੍ਰਿਥੁਲਨਿਤੰਬਪੀਤ
ਕਟਧੋਤੀ ॥ ਛੁਦ੍ਰਘੰਟਕਾਮਣਿਮਯਜੋਤੀ ॥ ੨੭ ॥ ਉਦਰਰੇਖਤ੍ਰੈਨਾਭਿਗੰਭੀਰਾ ॥ ਮਾਨਹੁਭ੍ਰਮਰੀਜਮਨਾਨੀਰਾ ॥
ਕਿਧੋਕਾਮਕੋਕੂਪਸੁਹਾਵਾ ॥ ਵੱਖਸਥਲਆਯੁਤਛਬਿਪਾਵਾ ॥ ੨੮ ॥ ਹਾਥੀਹਾਥਿਸਰਿਸਭੁਜਦੰਡਾ ॥ ਦੁਸਟਨ
ਖੰਡਨਕੋਬਰਬੰਡਾ ॥ ਅੰਗਦਕਟਕਮੁੱਦ੍ਰਿਕਾਜੇਈ ॥ ਪਹਿਰੇਪੇਖਤਮਨਹਰਿਲੇਈ ॥ ੨੯ ॥ ਕਰਕਮਲਨਮਹਿ
ਸ਼ਸਤ੍ਰਸੁਹਾਏ ॥ ਜਿਨਹਿਬਿਲੋਕਤਸ਼ੱਤ੍ਰੁਪਲਾਏ ॥ ਚਾਰਭੁਜਾਸੋਹਤਿਅਤਿਚਾਰੂ ॥ ਉਨਤਸਿਕੰਧਬ੍ਰਿਖਭਅਨੁਹਾਰੂ ॥ ੩੦ ॥
ਪੀਤਬਸਨਜਿਨਪਰਅਤਿਸੋਹੈ ॥ ਤੜਤੱਾਕੀਛਬਿਕੋਜੋਮੋਹੈ ॥ ਉਰਪਰਬਨੀਲਲਿਤਬਨਮਾਲਾ ॥ ਕੰਬੁਗ੍ਰੀਵਤ੍ਰੈਰੇਖਬਿਸ਼ਾਲਾ
॥ ੩੧ ॥ ਚਾਰੁਚਿਬਕਉਪਮਾਨਬਿਸੇਖੀ ॥ ਸੋਜਾਨਹਿਜਿਨਨੈਨਹੁਦੇਖੀ ॥ ਅਤਿਸੁੰਦਰਮ੍ਰਿਦੁਬੋਲਕਪੋਲਾ ॥ ਮੰਦਮੰਦਮੁਸਕਾ
ਨਅਮੋਲਾ ॥ ੩੨ ॥ ਕੋਟਮਯੰਕਨਸਮਮੁਖਮੰਡਲ ॥ ਮਕਰਾਕ੍ਰਿਤਸੋਹਤਸ੍ਰੁਤਕੁੰਡਲ ॥ ਉਤਪਲਦਲਪ੍ਰਫੁਲਜਤਲੋਚਨ ॥
ਭਗਤਨਕੇਰਤਾਪਤ੍ਰੈਮੋਚਨ ॥ ੩੩ ॥ ਕ੍ਰਿਪਾਭਰੀਬਹੁਚਾਰੁਚਿਤੋਨੰ ॥ ਬਾਂਕੀਕੋਰਮਹਾਂਸੁਖਭੋਨੰ ॥ ਮੇਚਕਕਚਕੁੰਤਲ
ਘੁੰਘਰਾਰੇ ॥ ਮਧੁਪਨਕੀਦੁਤਿਜਿਨਪਿਖਹਾਰੇ ॥ ੩੪ ॥ ਭਾਲਬਿਸਾਲਕਿਰੀਟਸੁਹਾਵਾ ॥ ਛਤ੍ਰਚੰਦ੍ਰਮਾਦੇਖਲਜਾਵਾ ॥ ਚੌਰ
ਢੁਰਤਚਹੁੰਦਿਸਤੇਚਾਰੂ ॥ ਮਨਹੁਭਾਨਕਰਪ੍ਰਭਾਅਪਾਰੂ ॥ ੩੫ ॥ ਮਹਿਮਾਤਿਹਕਹਿਕੌਨਸਕਾਈ ॥ ਕੋਟਸ਼ੇਖਸਾਰਦਸਕੁਚਾਹੀ ॥
ਨੇਤਨੇਤਜਿਹਬੇਦਪੁਕਾਰਾ ॥ ਸਬਕਵਿਕੋਵਿਦਲਹਤਨਪਾਰਾ ॥ ੩੬ ॥ ਮੈਮਤਿਮੰਦਕਹਾਂਲਗਬਰਨੋ ॥ ਸਿੰਧਪਾਰਜਿਵਕੀਟੀ
ਤਰਨੋ ॥ ਮਸ਼ਕਮੇਰਕਿਵਸਕਹਿਉਠਾਈ ॥ ਕਿਉਂਨਭਅੰਤਜੰਤੁਲਘੁਪਾਈ ॥ ੩੭ ॥ ਜਿਹਸੱਤਾਕੇਅਜਾਅਲੰਬਾ ॥ ਸਿਰਜਤ
ਹੈਬ੍ਰਹਮੰਡਕਦੰਬਾ ॥ ਏਕਰੋਮਮਹਿਬਿਸ਼ਨੁਅਨੇਕਾ ॥ ਬਿਧਿਸ਼ਿਵਬਹੁਕੋਕਰਹਿਬਿਬੇਕਾ ॥ ੩੮ ॥ ਬ੍ਰਿਖਉਦੰਬਰਜਜੋਂਜਿਹ
ਕਾਂਯਾ ॥ ਲਾਗੇਫਲਬ੍ਰਹਮੰਡਨਿਕਾਂਯਾ ॥ ਉਤਪਤਿਪਾਲਨਅਰੁਸੰਹਰਤਾ ॥ ਤੀਨਦੇਵਸਭਮਹਿਅਸਕਰਤਾ ॥ ੩੯ ॥ ਜਿਹ
ਸਥਾਨਬੈਸੇਜਗਰਾਈ ॥ ਤਹਿਪਹੁਚੇਸਿੱਖਨਸੁਖਦਾਈ ॥ ਕੀਨਡੰਡੋਤਜੋਰਜੁਗਹਾਥਾ ॥ ਠਾਢੇਪੁਨਬੇਦੀਕੁਲਨਾਥਾ ॥ ੪੦ ॥ ਮੰਦ

ਮੰਦਸ੍ਰੀਮੁਖਮੁਸ਼ਕਾਵਨ ॥ ਮ੍ਰਿਦੁਲਮਧੁਰਬੋਲੇਬਰਪਾਵਨ ॥ ਜਗਪ੍ਰਗਟੀਕਲਿਕਾਲਕੁਚਾਲੀ ॥ ਮਨਹੁਲਗੀਦੌਂਜ੍ਵਾਲ
ਬਿਸਾਲੀ ॥ ੪੧ ॥ ਬਿਸ਼ੈਬਿਖੈਹ੍ਵੈਲਪਟਅਧੀਰਾ ॥ ਬਡੇਬਗਸੋਬਹੀਸਮੀਰਾ ॥ ਦੰਭਮੋਹਿਤੇਆਦਿਬਿਕਾਰਾ ॥ ਲਾਟੈਂਅਤਿ
ਬਿਕਰਾਲਅਪਾਰਾ ॥ ੪੨ ॥ ਮਾਨਗਬ੍ਰਿੰਦਹਿਜਰਤਪੁਕਾਰਤ ॥ ਪਾਇਤਾਪਪੀਰਾਨਰਕਾਰਤ ॥ ਤੁਮਧਾਰਾਧਰਸਰਸਪਠਾਏ॥
ਮਧੁਰਮਧੁਰਧੁਨਕੀਰਤਗਾਏ ॥ ੪੩ ॥ ਨਾਮਸੁਜਸਜਿਸਮਹਿਬਰਬਾਰਾ ॥ ਅਹਿੰਹੁਤਾਸਨਨਾਸਨਹਾਰਾ ॥ ਅਤਸੀਤਲਤਾਭਗਤ
ਸੁਹਾਈ॥ ਨਿਜਸਰੂਪਸਮਜ਼ਨਸੁਖਪਾਈ ॥ ੪੪ ॥ ਜਰਤਜੋਂਨਰਨਉਬਾਰਨਕਾਰਨ ॥ ਜਗਪ੍ਰਗਟੇਤੁਮਦੰਭਬਿਦਾਰਨ॥ਸੋ
ਕਾਰਜਸਬਹੀਕਰਆਏ ॥ ਕਿਧੌਹਹਜੋਕਰਨੇਕਿਤਥਾਏ॥ ੪੫॥ ਦੋਹਰਾ ॥ ਸੁਨੇਸੱਤਿਸ੍ਰੀਅਕਾਲਤੇਅਸਪ੍ਰਕਾਰਕੇਬੈਨ ॥
ਬੋਲੇਸ੍ਰੀਨਾਨਕਤਬੈਜੇਸਿੱਖਨਸੁਖਦੈਨ ॥ ੪੬ ॥ ਚੌਪਈ ॥ ਹੁਤੇਅਠਾਰਹਿਸਾਗਰਟਾਪੂ ॥ ਪਸਰਰਹਜੋਤਹਿਨਾਮਪ੍ਰਤਾਪੂ ॥
ਜੰਬੂਦੀਪਵਿਖੈਬਹੁਥਾਈ॥ ਪਸਰੀਭਗਤਿਕਰਤਸੁਖਪਾਈ॥ ੪੭ ॥ ਅਬਨਵਖੰਡਨਜਾਇਬਹੋਰੀ ॥ ਦੇਉਪਦੇਸਕਟੌਦੁਖਘੋਰੀ
ਸਪਤਦੀਪਮਹਿਨਾਮਪ੍ਰਤਾਪਾ ॥ ਸੁਨਕਰਸਬਦਿਕਰਹਿਗੇਜਾਪਾ ॥ ੪੮॥ ਹ੍ਵੈਹੈਭਗਤਿਨਾਮਵਡਿਆਈ॥ ਧਰਾਭਾਰਦੁਖਸਭ
ਮਿਟਜਾਈ॥ ਸਿਮਰਹਿਨਾਮਗਾਨਪੁਨਕਰਹੀ॥ ਜਨਮਜਨਮਅਘਕੋਟਿਕਹਰਹੀ ॥ ੪੯ ॥ ਘਨਸੁਰਸਮਗੰਭੀਰਸੁਬਾਨੀ॥
ਕਰਤਾਪੁਰਖਕਹਿਤਸੁਖਸਾਨੀ॥ ਉਚਰਹੁਮਹਿਮਾਨਾਮਮਨੋਗਾ ॥ ਜੋਮਤਿਮੰਦਨਤਾਰਨਜੋਗਾ ॥ ੫੦ ॥ ਨਿਜਮੁਖਤੇਤੁਮ
ਗਾਇਸੁਨਾਵਹੁ ॥ ॥ ਬਹੁਰਜਾਇਉਪਦੇਸਦ੍ਰਿੜਾਵਹੁ ॥ ਸੁਨਬੋਲੇਸ੍ਰੀਨਾਨਕਬਾਨੀ ॥ ਆਸਾਰਾਗਬਿਖੈਗਤਿਦਾਨੀ ॥ ੫੧
॥ ਰਾਗੁਆਸਾਮਹਲਾ ੧ ॥ ਸੋਦਰੁਕੇਹਾਸੋਘਰਕੇਹਾਜਿਤੁਬਹਿਸਰਬਸਮਾਲੇ ॥ ਵਾਜੇਨਾਦਅਨੇਕਅਸੰਖਾਕੇਤੇਵਾਵਣ
ਹਾਰੇ ॥ ਕੇਤੇਰਾਗਪਰੀਸਿਉਕਹੀਅਨਿਕੇਤੇਗਾਵਨਹਾਰੇ ॥ ਗਾਵਹਿਤੁਹਨੋਪੌਣਪਾਣੀਬੈਸੰਤਰਗਾਵੈਰਾਜਾਧਰਮੁਦੁਆਰੇ ॥
ਗਾਵਹਿਚਿਤਗੁਪਤਲਿਖਜਾਣਹਿਲਿਖਲਿਖਧਰਮਵੀਚਾਰੇ ॥ ਗਾਵਹਿਈਸਰਬਰਮਾਦੇਵੀਸੋਹਨਿਸਦਾਸਵਾਰੇ ॥ ਗਾਵਹਿ
ਇੰਦਇਦਾਸਣਿਬੈਠੇਦੇਵਤਿਆਦਰਨਾਲੇ ॥ ਗਾਵਹਿਸਿਧਸਮਾਧੀਅੰਦਰਗਾਵਨਿਸਾਧਵੀਚਾਰੇ ॥ ਗਾਵਨਿਜਤੀਸਤੀਸੰਤੋਖੀ
ਗਾਵਹਿਵੀਰਕਰਾਰੇ ॥ ਗਾਵਨਿਪੰਡਿਤਪੜਨਰਖੀਸੁਰਜੁਗੁਜੁਗੁਵੇਦਾਨਾਲੇ ॥ ਗਾਵਹਿਮੋਹਣੀਆਂਮਨਮੋਹਨਸੁਰਗਾਮਛ
ਪਇਆਲੇ ॥ ਗਾਵਨਰਤਨਉਪਾਏਤੇਰੇਅਠਸਠਿਤੀਰਥਨਾਲੇ ॥ ਗਾਵਹਿਜੋਧਮਹਾਬਲਸੂਰਗਾਵਹਿਖਾਣੀਚਾਰੇ ॥
ਗਾਵਹਿਖੰਡਮੰਡਲਵਰਭੰਡਾਕਰਿਕਰਿਰਖੇਧਾਰੇ ॥ ਸੇਈਤੁਧਨੋਗਾਵਹਿਜੋਤੁਧੁਭਾਵਨਰਤੇਤੇਰੇਭਗਤਿਰਸਾਲੇ ॥
ਹੋਰਕੇਤੇਗਾਵਨਿਸੇਮੈਚਿਤਿਨਆਵਨਿਨਾਨਕੁਕਿਆਬੀਚਾਰੇ ॥ ਸੋਈਸੋਈਸਦਾਸਚੁਸਾਹਿਬੁਸਾਚਾਸਾਚੀਨਾਈ ॥ ਹੈਭੀਹੋਸੀ

ਜਾਇਨਜਾਸੀਰਚਨਾਜਿਨਰਚਾਈ ॥ ਰੰਗੀਰੰਗੀਭਾਤੀਕਰਿਕਰਿਜਿਨਸੀਮਾਇਆਜਿਨਉਪਾਈ ॥ ਕਰਿਕਰਿਵੇਖੈਕੀਤਾ
ਆਪਣਾਜਿਵਤਿਸਦੀਵਡਿਆਈ ॥ ਜੋਤਿਸੁਭਾਵੈਸੋਈਕਰਸੀਹੁਕਮੁਨਕਰਣਾਜਾਈ ॥ ਸੋਪਾਤਿਸਾਹੁਸਾਹਾਪਾਤਿਸਾਹਿਬੁ
ਨਾਨਕਰਹਿਣੁਰਜਾਈ ॥ ੧ ॥ ਦੋਹਰਾ ॥ ਜਨਮੂਰਤਅਨੁਰਾਗਹੈ੍ਗਾਵਤਆਸਾਰਾਗ ॥ ਸੋਦਰਸ਼ਬਦ
ਉਚਾਰਕੈਬੰਦਤਹੈ੍ਅਸਟਾਂਗ ॥ ੫੨ ॥ ਸੋਰਠਾ ॥ ਅਖੰਡਮੰਡਲਾਕਾਰਦਿਪਤਤੇਜਸਤਕੋਟਰਵਿ ॥
ਅਨਕਤੜਿਤਚਮਕਾਰਕੈਸੇਹੋਤਸਮਾਨਤਿਹ ॥ ੫੩ ॥ ਚੌਪਈ ॥ ਮਹਿਮਾਸ੍ਰੀਅਕਾਲਸੁਨਕਾਨੇ ॥
ਭੇਪਰਸੀਦਮੰਦਹਿਮੁਸਕਾਨੇ ॥ ਸ੍ਰੀਮੁਖਤੇਪੁਨਗਿਰਾਉਚਾਰੀ ॥ ਅਬਤੁਮਜਾਵਹੁਜਗਤਮਝਾਰੀ ॥ ੫੪ ॥ ਜਿਹਕਾਰਨ
ਨਿਜਧਰਯੋਸਰੀਰਾ ॥ ਕਰਹੁਕਾਜਭੰਜਹੁਭਵਪੀਰਾ ॥ ਸਿੱਖੀਰੀਤਪ੍ਰਕਾਸਹਿਜਬਹੀ ॥ ਆਵਹੁਨਿਕਟਿਹਮਾਰੇਤਬਹੀ
॥ ੫੫ ॥ ਕਰਤਕੁਕਰਮਸਰਬਨਿਰਵਾਰੋ ॥ ਦੰਭਅਨੇਕਨ ਦੂਰਬਿਦਾਰੋ ॥ ਸੱਤਨਾਮੁਕੋਕਰਉਪਦੇਸ਼ਾ ॥ ਧਰਨੀਕੋਸਬ
ਹਰਹੁਕਲੇਸ਼ਾ ॥ ੫੬ ॥ ਸੁਨਕਰਸ੍ਰੀਅਕਾਲਕੇਬਚਨਾ ॥ ਬੰਦੇਚਰਨਬਿਨੈਕਰਰਚਨਾ ॥ ਹਟੇਜਗਤਕੀਦਿਸਗਤਿਦਾਈ
॥ ਦੀਨਨਬੰਧੁਦਿਆਲਗੁਸਾਂਈ ॥ ੫੭ ॥ ਧਰਯੋਦੇਹਿਜਿਨਦੁਤਿਯਨਕਾਰਨ ॥ ਕੇਵਲਮਾਨਵਦੁਖਿਯਨਤਾਰਨ ॥
ਜੇਨਰਤਿਨਕੇਬਚਨਨਮਾਹੀ ॥ ਚਲਤਸਦਾਤਿਨਜਮਭੈਨਾਹੀ ॥ ੫੮ ॥ ਜਿਉਂਬਾਵਨਪਦਪੰਕਜਬਾਰਾ ॥ ਜਗਤਬਿਥਾਰੀ
ਸੁਰਸਰਿਧਾਰਾ ॥ ਤਿਉਂ ਸ੍ਰੀਨਾਨਕਉੱਤਮਬਾਨੀ ॥ ਭਵਸਬਬਿਸਤਾਰੀਗੁਨਖਾਨੀ ॥ ੫੯ ॥ ਤਿਹਮਹਿਸਥੂਲਸਰੀਰਜੁਮੱਜਹਿ
॥ ਪਾਪਕਮਾਤੇਸਭਹੀਭੱਜਹਿ ॥ ਇਸਮਹਿਸੂਖਮਮਨਇਸਨਾਨਾ ॥ ਕਰਹਿਜਿਨਰਤਿਨਕੇਗਤਿਪਾਨਾ ॥ ੬੦ ॥ ਸੋਇਕਥਲ
ਇਹਸਬਥਲਮਾਹੀ ॥ ਸਬਬਿਧਿਸੁਗਮਅਗਮਕਛੁਨਾਹੀ ॥ ਪਢਤਸੁਨਤਗਤਦੇਤਸੁਖਾਰੇ ॥ ਜੇਨਕਮਾਵਹਿਜਗਬਵਹਾਰੇ ॥ ੬੧
॥ ਦੋਹਰਾ ॥ ਸਤਿਸੰਗਤਸੁਭਘਾਟਤੇਨਿਤਕਰਾਉਇਸ਼ਨਾਨ ॥ ਕਵਿਸੰਤੋਖਸਿੰਘਬੰਦਦ੍ਵੈਨਮੋਨਮੋਗੁਨਖਾਨ ॥ ੬੨ ॥
ਇਤਿਸ੍ਰੀਗੁਰੁਨਾਨਕਪ੍ਰਕਾਸਗ੍ਰੰਥੇਪੂਰਬਾਰਧੇਸ੍ਰੀਅਕਾਲਪੁਰਖਪ੍ਰਸੰਗਬਰਨਨੰਨਾਮਤ੍ਰਿਹੱਤ੍ਰਮੋਧਜਾਇ ॥ ੭੩ ॥

ਸੰਪੂਰਨੰ



ਟਿਕਾਣਾ ਸਭ ਪ੍ਰਕਾਰ ਦੇ ਪੁਸਤਕ ਮਿਲਨੇ ਦਾ

## ਲਾਲਾ ਮੇਹਰਚੰਦ ਛਲਮਨਦਾਸ

ਮਾਲਕਾਨ ਸ੍ਰੀ ਗੁਰੂ ਨਾਨਕ ਪੁਸਤਕਾਲੈ ਸੈਦਮਿਠਾ ਬਾਜ਼ਾਰ ਲਾਹੌਰ

## ੧ ੴ ਸਤਿਗੁਰਪ੍ਰਸਾਦਿ ॥

### ਅਥਉੱਤਰਾਰਧਲਿਖ੍ਯਤੇ ॥

ਦੋਹਰਾ ॥ ਸ੍ਰੀਗੁਰਬਚਨਸੁਚੂਰਨੰਖਾਇਕਮਾਇਜਾਹਿ ॥ ਉਦਰਰੋਗਹਉਮੈਹਰਿਯੋਨਮਸਕਾਰਮਮਤਾਹਿ ॥ ੧ ॥
ਸ੍ਵੈਯਾ ॥ ਸ੍ਵੇਤਰਚਿਯੋਜਗਸਾਗਰਕੋਸਭਖੰਡਪਖੰਡਨਸ਼ੋਰਸਰਾਬਾ ॥ ਕੀਰਤਗਾਇਸੁਨੈਪ੍ਰਭਕੀਤਨਿਹੰਤਜਿਯੋਲਖਰੰਗ
ਸੁਹਾਬਾ ॥ ਰੰਕਧਨੀਦੁਖਪਾਰਪਰੈਅਵਲੋਕਤਹੈਂਨਿਜਰੂਪਅਜਾਬਾ ॥ ਦੇਵਨਦੇਵਸਦਾਪਦਸੇਵਹੁਜ਼ਾਹਰਪੀਰਗੁਰੂਜਗਬਾਬਾ
॥ ੨ ॥ ਮਤਿਮੰਦਿਭਏਕਲਿਮੈਨਰਰੰਕਵਿਯੋਹਰਿਨਾਮਤਿਨੈਮਨਮਾਨਕ ॥ ਤਨਮਾਨਤਜੇਸਿਮਰੇਂਜਿਸਦਾਪ੍ਰਗਟੇ
ਘਟਿਅੰਤਰਗਿਆਨਅਚਾਨਕ ॥ ਲਖਕੂਰਪਦਾਰਥਕੇਤਜਸ੍ਵਾਰਥਭੇਪਰਮਾਰਥਮੈਦੁਖਹਾਨਕ ॥ ਗੁਨਿਬ੍ਰਿੰਦਗਹੀਰਸਰੀਰ
ਧਰਯੋਬਰਜ਼ਾਹਰਪੀਰਗੁਰੂਜਗਨਾਨਕ ॥ ੩ ॥ ਸ੍ਰੀਬਾਲਾਸੰਧੁਰਵਾਚ ॥ ਚੌਪਈ ॥ ਸ੍ਰੀਕਰਤਾਰਪੁਰਖਦੁਖ
ਗੰਜਨ ॥ ਭਗਤਨਕੇਰਸਦਾਮਨਰੰਜਨ ॥ ਤਿਨਤੇਬਿਦਾਹੋਇਹਟਿਆਏ ॥ ਜਗਤਗੁਰੂਸਿੱਖਨਸੁਖਦਾਏ ॥ ੪ ॥ ਸ੍ਰੀ
ਅੰਗਦਸੁਨੀਏਇਤਿਹਾਸਾ ॥ ਹਮਰੇਢਿਗਆਏਸੁਖਰਾਸਾ ॥ ਧ੍ਰੂਵਮੰਡਲਜੋਹੁਤੋਸੁਹਾਵਾ ॥ ਤਹਤੇਹਮਕੋਸੰਗਰਲਾਵਾ ॥ ੫ ॥
ਧ੍ਰੂਅਵਿਲੋਕੇਆਵਤਜਬਹੀ ॥ ਨਮੋਪਰਸਪਰਕਿਯਮਿਲਤਬਹੀ ॥ ਬੂਝਨਲਗੇਪਤੇਪੁਨਿਸੋਊ ॥ ਜਹਾਂਨਪਹੁਚਿਸਕਿਓਕਬਿਕੋਊ
॥ ੬ ॥ ਸੱਚਖੰਡਕੀਦੇਹਨਿਸ਼ਾਨੀ ॥ ਕੈਸਾਦੇਖਿਯੋਪ੍ਰਭਨਿਰਬਾਨੀ ॥ ਕੌਨੈਰੂਪਰੰਗਹੈਤਿਨਕੋ ॥ ਦਰਸ਼ਨਜਾਇਕੀਨ
ਤੁਮਜਿਨਕੋ ॥ ੭ ॥ ਆਗੈਭਈਨਕਬਹੀਐਸੇ ॥ ਦੇਹਸਮੇਤਗਏਢਿਗਜੈਸੇ ॥ ਉਤੱਮਭਗਤਧ੍ਰੂਵਤੁਮਸੁਨੀਏ ॥ ਰੂਪਰੰਗ
ਤਿਨਕੋਨਹੀਗੁਨੀਏ ॥ ੮ ॥ ਭਗਤਨਧ੍ਯਾਨਹੇਤਬਿਨਜੋਨਾ ॥ ਸੋਹਤਸ਼੍ਯਾਮਸਰੂਪਸਲੋਨਾ ॥ ਸਸਿਸਵਿਤਾਕੋਟਿਕ
ਉਜਿਆਰਾ ॥ ਬ੍ਰਹਮਾਦਿਕਜਿਹਪਾਇਨਪਾਰਾ ॥ ੯ ॥ ਕੋਟਿਕਾਮਕੀਸੁੰਦਰਤਾਈ ॥ ਇਕਨਖਕੀਨਕਰੈਸਮਤਾਈ ॥
ਕੋਉਪਮਾਮੈਦੇਵੋਂਤਿਨਕੀ ॥ ਸਰਬਰਕੈਇਨਦੇਖਹਜਿਨਕੀ ॥ ੧੦ ॥ ਅਨਿਕਬ੍ਰਹਮੰਡਦੇਹਿਮਹਿਬਨੇ ॥ ਜਿਉਂ
ਤਰਵਰਬਹੁਫਲਕੇਸਨੇ ॥ ਕਹਿਨਸੁਨਨਤੇਜਾਨਅਨੰਤਾ ॥ ਨਿਖਲਭਵਨਕੋਰਾਜਤਕੰਤਾ ॥ ੧੧ ॥ ਸਬਨਬਿਖੈਜਿਹਜੋਤਿਸ
ਮਾਨੀ ॥ ਸਦਾਅਲੇਪਸਭਨਕੋਦਾਨੀ ॥ ਸੁਨਿਕੀਨੋਧ੍ਰੂਵਹਰਖਅਪਾਰਾ ॥ ਨਿਰੰਕਾਰਕੇਤੁਮਆਕਾਰਾ ॥ ੧੨ ॥ ਨਿਸ਼ਚਾਮੋਹਿਅਧਿਕ

ਅਸਗਾਢੋ ॥ ਧੰਨਭਾਗਦੇਖਿਯੋਢਿਗਠਾਢੋ ॥ ਕਲਿਮਹਿਨਾਮਕਰਹੁਉਪਦੇਸ਼ਾ ॥ ਪਾਵਤਨਰਜੇਅਧਿਕਕਲੇਸ਼ਾ ॥ ੧੩ ॥ ਸਹਿਨਸਕੈਤਿਨਕੋਦੁਖਭਾਰੀ ॥ ਧਰਜੋਤੂਪਤੁਮਪਰਉਪਕਾਰੀ ॥ ਦੀਨਬੰਧੁਹੋਦੀਨਦਇਆਲਾ ॥ ਦੀਨਾਨਾਥਹਿਨਾਮਬਿਸਾਲਾ ॥ ੧੪ ॥ ਉਸਤਤਕੇਬਚਿਇਉਂਕਹਿਸੁਨਿਕੈ ॥ ਬੈਸੇਕਿਤਕਕਾਲਜਗਗੁਨਕੈ ॥ ਬੋਲੇਬਹੁਰਸੁਨੋਧ੍ਰੁਵਿਪਿਆਰੇ ॥ ਅਬਚਲਨੇ ਕੀਚਾਹਿਹਮਾਰੇ ॥ ੧੫ ॥ ਕਰਨੇਕਾਜਜਾਇਤਲਛੋਨੀ ॥ ਆਇਸੁਦਿਹੁਤਵਕੀਹਤਨੋਨੀ ॥ ਧ੍ਰੁਵਿਸੁਨਿਕੈਇਵਬਰਨ ਉਚਾਰਾ ॥ ਆਇਸਸਦਾਤੁਮਹਿਕਰਤਾਰਾ ॥ ੧੬ ॥ ਬਿਚਰਉਜਿਹਇੱਛਾਉਰਤੇਰੇ ॥ ਕਲਮਲਨਾਸਹਿਦਰਸ਼ਨਹੇਰੇ ॥ ਕਰੀ ਪਰਸਪਰਤਬਹੀਬੰਦਨ ॥ ਤਹਿਤੇਗਮਨੇਦੋਖਨਿਕੰਦਨ ॥ ੧੭ ॥ ਕਿਤਕਦੂਰਜਬਹੀਚਲਆਇ ॥ ਮਰਦਾਨੇਤਬਬੈਨਅਲਾਏ ॥ ਜੇਤੇਨਭਚਰਰਹੈਨਭਿਮਾਹੀਂ ॥ ਧ੍ਰੁਵਿਮੰਡਲਸਬਤੇਉਰਧਾਹੀਂ ॥ ੧੮ ॥ ਭੂਤਲਤੇਊਰਧਹੈਜੇਤੋ ॥ ਮੁਝੈਬਤਾਵੋਸ੍ਰੀਪ੍ਰਭੁਤੇਤੋ ॥ ਹਮਸੇਅਲਪਨਕੋਇਹਥਾਨਾ ॥ ਤੁਮਬਿਨਕੌਨਦਿਖਾਇਮਹਾਨਾ ॥ ੧੯ ॥ ਸ੍ਰੀਗੁਰਕਹੈਸੁਨੋਮਰਦਾਨੇ ॥ ਧ੍ਰੁਵਿਮੰਡਲ ਜੇਤੋਕਪ੍ਰਮਾਨੇ ॥ ਉਣਤਾਲੀਲਖਜੋਜਨਊਚਾ ॥ ਇਸਕੀਸਰਬਰਕੋਨਪਹੂਚਾ ॥ ੨੦ ॥ ਪ੍ਰਭਜੀਮੁਝਇਕਅਵਰਬਤਾਵਹੁ ॥ ਲਖਅਜਾਨਨਹਿਮਨਖੁਨਸਾਵਉ ॥ ਧ੍ਰੁਵਮੰਡਲਤੇਗਏਅਗਾਰੀ ॥ ਕੇਤੀਦੂਰਕਹਉਸੁਖਕਾਰੀ ॥ ੨੧ ॥ ਅਪ੍ਰਮਾਨ ਸੋਸੁਨਿਮਰਦਾਨੇ ॥ ਤਿਹਕੀਗਿਨਤੀਹੈਨਬਖਾਨੇ ॥ ਨਾਮਅਨੰਤਅਲੇਖਅਪਾਰਾ ॥ ਬ੍ਰਹਮਾਦਿਕਇਉਂਕਰਤਉਚਾਰਾ ॥ ੨੨ ॥ ਦਯਾਧਾਰਿਦਿਖਰਾਵਹਿਜੇਤੇ ॥ ਕਰਜੋਜੰਤਦੇਖਤਹੈਤੇਤੇ ॥ ਓਰਕਕਹੂੰਨਪਾਯਾਕਾਹੂ ॥ ਸਰਬਅਨੰਤਕਹੈਮਿਲਤਾਹੂ ॥ ੨੩ ॥ ਧੰਨਧੰਨਭਾਖੈਮਰਦਾਨਾ ॥ ਕਹਉਸੱਤਤੁਮਸਯਾਨਿਧਾਨਾ ॥ ਨਿਰੰਕਾਰਤੁਮਮਹਿਨਹਿਭੇਦਾ ॥ ਕਾਰਨਕਰਨਅਕਾਲਅਛੇਦਾ ॥ ੨੪ ॥ ਅਬਭੂਤਲਕੋਆਪਪਧਾਰੇ ॥ ਕੌਨਦੇਸਆਇਪੰਥਅਗਾਰੇ ॥ ਕਿਤਕਦੇਰਮਹਿਚਲਹੁਗੁਸਾਈ ॥ ਸੁਨਿਕਰ ਸ੍ਰੀਗੁਰਗਿਰਾਅਲਾਈ ॥ ੨੫ ॥ ਦੋਹਰਾ ॥ ਸੂਰਤਬੰਦਰਆਵਈਨਟਕਾਚਪਟਾਫੇਰ ॥ ਮਛਲੀਬੰਦਰ ਜਾਇਪੁਨਿਸੀਘਰਕਰੈਂਨਦੇਰ ॥ ੨੬ ॥ ਚੌਪਈ ॥ ਇਸਪ੍ਰਕਾਰਕੇਬਚਨਬਿਲਾਸਾ ॥ ਕਰਤਚਲਤਸਿਖਨ ਸੁਖਰਾਸਾ ॥ ਸੀਲਾਗਿਰਿਪਰਜਬਚਲਿਆਇ ॥ ਮਰਦਾਨੇਤਬਬੈਨਅਲਾਇ ॥ ੨੭ ॥ ਇਸਪਰਬਤਸੁੰਦਰਕੇਮਾਹੀ ॥ ਰਹਤਸੰਤ ਕੈਧੋਕੋਨਾਹੀ ॥ ਪਸੁਪੰਖੀਕੋਨਜਰਨਆਵੈ ॥ ਸੂਨੋਸਬਅਸਥਾਨਦਿਖਾਵੈ ॥ ੨੮ ॥ ਸ੍ਰੀਗੁਰਕਹੈਛੁਧਾਤੁਹਿਲਾਗੀ ॥ ਕਿਉਂਕਰਬੂਝ ਤਹੈਬਡਭਾਗੀ ॥ ਇਸਗਿਰਪਰਨਰਰਹਿਤਨਕੋਊ ॥ ਅਗਲੋਥਲਿਅਵਿਲੋਕਤਜੋਊ ॥ ੨੯ ॥ ਤਿਹਪਰਰਹਿਤਰਿਖੀਸ਼ਰ ਭੂਰੰ ॥ ਤਰਵਰਬਹੁਲਾਗਫਲਰੂਰੰ ॥ ਜੇਕਰਤਵਮਨਮੈਹ੍ਰੈਚਾਹੀ ॥ ਚਲਕਰਤਹਫਲਲੀਜੈਖਾਹੀ ॥ ੩੦ ॥ ਸ੍ਰੀਪ੍ਰਭਸੁਨੀਏਛੁਧਾ

ਨਕੋਈ ॥ ਜਬਕੋਬਰਦੇਕਰਤੁਮਖੋਹੀ ॥ ਛਹੋਅਨੰਦਸਦਾਉਰਮਾਹੀ ॥ ਖਾਵਨਚਾਹਿਹੋਤਕਬਨਾਹੀ ॥ ੩੧ ॥ ਕਹਿਤ ਸੁਨਤਤਿਹਿਗਿਰਪਰਿਆਏ ॥ ਜਹਾਂਬਿਟਪਫਲਸਹਿਤਸੁਹਾਏ ॥ ਅਨਿਕਰੰਗਕੇਸੁਮਨਸੁਹਾਵਨ ॥ ਜਿਨਪਰਭੌਰੇਕਰਹਿ ਭ੍ਰਮਾਵਨ ॥ ੩੨ ॥ ਲਤਾਬਹੁਤਜਿਨਸੋਉਰਝਾਨੀ ॥ ਸੁੰਦਰਅਤਿਛਾਇਆਸੁਖਦਾਨੀ ॥ ਅਨਿਕਬਿਧਨਲਾਗੇਫਲ ਸਰਸੰ ॥ ਸਾਖਾਭਾਰਭੁਮਿਸਿਪਰਸੰ ॥ ੩੩ ॥ ਮਨਹੁਅਥਿਤਜੋਆਵਤਪਾਸਾ ॥ ਦੇਨੇਹੇਤਝੁਕੇਫਲਰਾਸਾ ॥ ਖਿਨਹੀ ਸ੍ਰਮਲੇਤੋਰਸੁਖਾਰੇ ॥ ਖਾਵਹਿਸਾਦਛੁਧਾਨਿਰਵਾਰੇ ॥ ੩੪ ॥ ਦੋਹਰਾ ॥ ਉਪਕਾਰੀਜੋਪੁਰਖੁਹੈਂਸਿਖਿਆਤਿਹਜਨ ਦੇਤ ॥ ਕਰਉਪਕਾਰਸੁਨਿਵਚਲੋਦੀਨਦੁਨੀਸੁਖਹੇਤ ॥ ੩੫ ॥ ਚੌਪਈ ॥ ਸੀਤਲਬਿਮਲੰਨੋਰਾਨੀਰੰ ॥ ਮਾਰਗਸ੍ਰਮ ਕੀਖੋਵਤਪੀਰੰ ॥ ਸਘਨਸੁਹਾਵਤਛਾਯਾਜਹਿਵਾ ॥ ਬੈਠੇਸ੍ਰੀਨਾਨਕਪਿਖਤਹਿਵਾ ॥ ੩੬ ॥ ਬਰਫਰਮਧੁਰਤੋਰਮਰਦਾਨੇ ॥ ਗੁਰਅੱਗ੍ਰਜਰਾਖੇਤਬਆਨੇ ॥ ਸੁੰਦਰਸਰਸਦੇਖਮਨਭਾਏ ॥ ਸ੍ਰੀਗੁਰਕਰਮੈਅਰਧਉਠਾਏ ॥ ੩੭ ॥ ਸੋਮੋਕੋਦੀਨੋ ਤਿਹਕਾਲਾ ॥ ਰਾਖੇਅਰਧੰਆਪਕ੍ਰਿਪਾਲਾ ॥ ਮਰਦਾਨਾਤੋਰੈਸੋਖਾਵਤ ॥ ਸਾਦਸੁਧਾਸਮਅਧਿਕਅਘਾਵਤ ॥ ੩੮ ॥ ॥ ਦੋਹਰਾ ॥ ਛੋਰਸਕੈਨਹਿਖਾਇਬਹੁਗਰਲੌਉਦਰੰਪੂਰ ॥ ਤੋਰਚੀਰਮਹਿਪਾਇਕਛੂਬਾਧੇਸਾਦੰਭੂਰ ॥ ੩੯ ॥ ਚੌਪਈ ॥ ਬੈਸਿਓਗੁਰਸਮੀਪਸੋਆਨਾ ॥ ਬਿਗਸਤਬੋਲਿਮਯਾਨਿਧਾਨਾ ॥ ਜੇਨਅਘਾਯੋਔਰਹਿਲੀਜੈ ॥ ਮਨਭਾਵਨਸੋਖਾਵਨਕੀਜੈ ॥ ੪੦ ॥ ਸ੍ਰੀਪ੍ਰਭੁਮੈਬਹੁਰਹਯੋਅਘਾਈ ॥ ਖਾਵਨਤ੍ਰਿਸਨਾਸਕਲਮਿਟਾਈ ॥ ਜੇਅਬਰਾਵਰਕੀਰੁਚਿਦੇਵਨ ॥ ਇਕ ਦੁਇਦਿਹੁਖਾਵਉਕਰਲੇਵਨ ॥ ੪੧ ॥ ਨਿਜਕਰਸੋਗੁਰਫਰਜੁਗਦੀਨੇ ॥ ਲੇਕਰਤਬਹੀਖਾਵਨਕੀਨੇ ॥ ਖਾਨੇਕੀਰੁਚ ਉਦਰਅਘਾਯੋ ॥ ਤਿਹਛਿਨਬਹੁਰੋਬੈਨਅਲਾਯੋ ॥ ੪੨ ॥ ਦੋਹਰਾ ॥ ਸਾਦਸੁਧਾਸਮਫਲਮਧੁਰ ਇਹਾਕੋਨਇਨਖਾਇ ॥ ਕਿਧੌਂਬਾਦਇਜਾਵਈਮਾਨਵਕੋਨਦਿਸਾਇ ॥ ੪੩ ॥ ਚੌਪਈ ॥ ਗੁਰਕਹਿਜੇਨਹਿਖਾਵਨਵਾਰੋ ॥ ਕਿਉਂਉਪਜਤਇਹਰਿਦੈਬਿਚਾਰੋ ॥ ਨਿਰੰਕਾਰਕੇਸੰਤਜੇਈਠੇ ॥ ਤਿਨਕੇਹੇਤਕਰੇਫਲਮੀਠੇ ॥ ੪੪ ॥ ਰੁਚਸੋਖਾਇਲਗਾਇ ਸਮਾਧਾ ॥ ਕਰਤਭਜਨਜਿਨਮੋਹਿਨਬਾਧਾ ॥ ਕਿਤਕਕਾਲਪ੍ਰਭੁਇਹਠਾਂਰਹੀਏ ॥ ਮਿਲੈਸੰਤਬਚਸੁਨੀਏਕਹੀਏ ॥ ੪੫ ॥ ਬਿਗਸਤਬੋਲੇਕਰੁਨਾਡੀਠਾ ॥ ਤੋਕੋਲਗਯੋਸ੍ਵਾਦਫਲਮੀਠਾ ॥ ਕਰਅਹਾਰਕੋਲਾਲਚਮਨਮੈਂ ॥ ਰਾਖਯੋਚਹਿਤਅਬੈਤੂੰਬਨਮੈਂ ॥ ੪੬ ॥ ਇਸਪ੍ਰਕਾਰਕੋਹਾਸਬਿਲਾਸਾ ॥ ਕਰਤਹੁਤੇਤਿਹਠਾਂਸੁਖਰਾਸਾ ॥ ਤਹਛਿਨਏਕਰਿਖੀਚਲਆਯੋ ॥ ਹਰਿਸਿਮਰਨਮਹਿਜੋ ਲਪਟਾਯੋ ॥ ੪੭ ॥ ਹਮਹਿਬਿਲੋਕਤਬੋਲਯੋਸੋਊ ॥ ਈਹਾਂਨਪਹੁਚਯੋਕਬਅਸਕੋਊ ॥ ਕੋਤੁਮਕੈਸੇਆਨਪਹੂਚੇ ॥ ਬਿਖਮਥਾਨਭੂਤੇ

ਗਿਰਊਚੇ ॥ ੪੮ ॥ ਅਵਲੋਕਤਅਚਰਜਉਰਆਯਹਿ ॥ ਮੁਝੇਆਪਨੋਨਾਮਬਤਾਯਹਿ ॥ ਸੁਨਕਰਸ੍ਰੀਗੁਰਗਿਰਾ
ਉਚਾਰੀ ॥ ਨਾਮਮੋਰਨਾਨਕਨਿਰੰਕਾਰੀ ॥ ੪੯ ॥ ਸੰਤਭਗਤਕੇਦਰਸ਼ਨਹੇਤੇ ॥ ਬਿਚਰਤਸਰਬਥਾਨਸੁਖਲੇਤੇ ॥
ਸੁਨਇਉਂਰਿਖਹਿਰਦੇਹਰਖਾਵਾ ॥ ਹੇਤਬੂਝਨੇਬੈਨਅਲਾਵਾ ॥ ੫੦ ॥ ਸ੍ਰੀਨਾਨਕਜੇਹੈਤੁਮਨਾਮੂ ॥ ਤੌਚਰਨਨਹੋਇ
ਮੋਰਪ੍ਰਣਾਮੂ ॥ ਗੁਰਬੂਝਯੋਤੂੰਕਿਉਂਕਰਜਾਨਹਿ ॥ ਕਿਹਤੇਸੁਨਕੈਹਮੈਪਛਾਨਹਿ ॥ ੫੧ ॥ ਮੁਨਵਰਭਨੈਮੋਰਗੁਰਪੂਰਾ
॥ ਤਿਹਇਕਸਮੈਂਕਰਿਓਬਚਰੂਰਾ ॥ ਕਲੀਕਾਲਮੇਂਹ੍ਵੈਅਵਤਾਰਾ ॥ ਨਾਮਜਪਾਵਨਦੰਭਬਿਦਾਰਾ ॥ ੫੨ ॥ ਭਗਤ
ਜਗਤਮਹਿਸੋਪ੍ਰਗਟਾਵੈ ॥ ਜਹਤਹਉੱਤਮਧਰਮਚਲਾਵੈ ॥ ਦਰਸਕਰਤਭੀਭਾਵਨਮੋਹੀ ॥ ਸ੍ਰੀਨਾਨਕਜੀਹੋਤੁਮਓਹੀ
॥ ੫੩ ॥ ਅਸਕਹਿਬੰਦਨਹੇਤਸਮੀਪਾ ॥ ਗਯੋਜਹਾਂਬੇਦੀਕੁਲਦੀਪਾ ॥ ਨਿਜਕਰਪਰਲੈਕੇਤਿਹਸੀਸੰ ॥ ਆਦਰ
ਕਰਤਭਏਜਗਦੀਸੰ ॥ ੫੪ ॥ ਬੂਝਨਲਗੇਕੌਨਤੁਮਨਾਮੂ ॥ ਗੁਰਕੋਨਾਮਭਨੋਅਭਰਾਮੂ ॥ ਮੋਹਿਨਾਮਕਲਯਾਨ
ਲਖੀਜੈ ॥ ਸੀਲ਼ਸੈਨਗੁਰਨਾਮਜਨੀਜੈ ॥ ੫੫ ॥ ਤੁਮਰੋਦਰਸਮਿਲ਼ਜੋਦੁਖਹੰਤਾ ॥ ਜਪਤਪਸਗਲੇਸਫਲਭਵੰਤਾ ॥
ਇਉਂਮਿਲਗਮਨਯੋਆਸ੍ਰਮਆਪਨ ॥ ਜਹਬਹੁਤਪੀਕਰਹਿਬਡਤਾਪਨ ॥ ੫੬ ॥ ਹਿਰਦੇਰਹਯੋਅਧਕਹਰਖਾਈ ॥
ਸਬਹਨਕੋਸੁਧਜਾਇਸੁਨਾਈ ॥ ਸ੍ਰੀਨਾਨਕਜਿਨਕੀਸੁਭਖ੍ਯਾਤਾ ॥ ਕਰਤਹੁਤੇਕਬਕਬਮਿਲਤਾਤਾ ॥ ੫੭ ॥ ਸੋਅਬ
ਚਲ਼ਆਇਇਹਠਾਂਈ ॥ ਬੈਸੇਬਨਕੇਬੀਚਸੁਹਾਈ ॥ ਦ੍ਵੈਮਾਨਵਹੈਔਰਸੰਗਾਰੇ ॥ ਚਲ਼ੀਏਦਰਸਨਲੇਹੁਨਿਹਾਰੇ ॥ ੫੮ ॥
ਸੀਲ਼ਸੈਨਆਦਿਕਰਿਖਜੇਤੇ ॥ ਸੁਨਸੀਘ੍ਰਗੱਛਤਭੇਤੇਤੇ ॥ ਸਿਰਪਰਜਟਾਜੂਟਕੋਕੀਨੇ ॥ ਕੁਸ਼ਕੀਕਟਮਹਿਪਾਇਕੁਪੀਨੇ ॥ ੫੯ ॥
ਬਲਕਲਕੇਬਸਤ੍ਰਤਨਧਾਰੇ ॥ ਜੰਞੂਕੁਸ਼ਕੇਗ੍ਰੀਵਮੰਝਾਰੇ ॥ ਕਰਪਗਕੇਨਖਬਧੇਬਿਸਾਲਾ ॥ ਤਪਕੋਤੇਜਦਿਪੈਜਿਨਭਾਲਾ
॥ ੬੦ ॥ ਸਮਸਸੇਤਤਨਚਰਮਸੁਕਾਵਾ ॥ ਸੁਰਗਾਦਿਕਸੁਖਤਨਕਨਭਾਵਾ ॥ ਉੱਜਲਰਿਦੇਗਯਾਨਸੋਜਿਨਕੇ ॥
ਕਲ਼ਮਲਨਾਸਹਿਦਰਸਨਤਿਨਕੇ ॥ ੬੧ ॥ ਦੋਹਰਾ ॥ ਚਲ਼ਸਮੀਪਆਇਜਬੈਉਠਤਭਏਗਤਦਾਇ ॥
ਸਬਹਨਕੋਬੰਦਨਕਰੀਜਿਉਂਰਘੁਬਰਰਿਖਰਾਇ ॥ ੬੨ ॥ ਚੌਪਈ ਮਿਲੇਹਰਖਕਰਸਭਹੀਗੁਰਸੋ ॥ ਦਰਸਬਿਲੋਕਹਹਿਤ
ਕਰਉਰਸੋ ॥ ਅਨਿਕਬਿਧਨਕੀਉਸਤਤਿਕੀਨੀ ॥ ਚਰਨਕਵਲ਼ਰਤਮਹਿਮਤਭੀਨੀ ॥ ੬੩ ॥ ਨਿਰੰਕਾਰਤੁਮਬਨੇਅਕਾਰਾ ॥
ਬਹੁਨਰਤਾਰਹਿਗੇਸੰਸਾਰਾ ॥ ਇਹਸਥਾਨਨਿਜਸੇਵਕਜਾਨੇ ॥ ਆਇਦਰਸਦਿਯਦਯਾਨਿਧਾਨੇ ॥ ੬੪ ॥ ਭਏਕ੍ਰਿਤਾਰਥਹਮ
ਸਬਤਬਤੇ ॥ ਦਰਸਖਿਲੋਕਜੋਤੁਮਰਾਜਬਤੇ ॥ ਦੀਨਾਨਾਥਦਯਾਲਗੁਸਾਈਂ ॥ ਭਗਤਵਛਲਤੁਮਬਿਰਦਸਦਾਈ ॥ ੬੫ ॥

ਦੋਹਰਾ ॥ ਜਪਤਪਸੰਜਮਅਧਕਜੋਕੀਨੇਹਮਹਿਤੁਲਾਇ ॥ ਸਫਲਭਏਹੈਂਆਜਸੋਤੁਮਰਾਦਰਸਨਪਾਇ ॥ ੬੬ ॥
ਚੌਪਈ ॥ ਸ੍ਰੀਪ੍ਰਭਭਨੈਧੰਨਸਤਸੰਗਾ ॥ ਜਿਸਮੈਂਚਢੈਨਾਮਕੋਰੰਗਾ ॥ ਜਨਮਮਰਨਕੋਦੁਖਅਧਕਾਏ
॥ ਨਾਸਹਿਸਤਗੁਰਨਾਮਧਿਆਏ ॥ ੬੭ ॥ ਪਰਮੇਸਰਗੁਣਰਮਣਸਪ੍ਰੀਤਾ ॥ ਧੰਨਸਿਨਰਉਰਧਾਰੈਨੀਤਾ
॥ ਇਸਬਿਧਕਹਿਸੁਨਤਿਨਸੋਬਾਨੀ ॥ ਬਿਦਾਰਿਖਨਤੇਭੇਸੁਖਦਾਨੀ ॥ ੬੮ ॥ ਸਭਹਨਸੋਮਿਲਬੰਦਨਕਰੀ ॥ ਜਾਨੀ
ਰਿਖਨਸਫਲਸੋਘਰੀ ॥ ਤਹਤੇਗਮਨੇਤਤਛਿਨਆਏ ॥ ਗਿਰਘਿਰਾਨਜਹਿਬਿਟਪਸੁਹਾਏ ॥ ੬੯ ॥ ਇਕਸਰਸੁੰਦਰਤਹਾਂ
ਸੁਹਾਵਨ ॥ ਨਿਰਮਲਨੀਰਅਧਿਕਮਨਭਾਵਨ ॥ ਬੈਠਗਏਤਿਹਕੈਤਟਜਬਹੀ ॥ ਮਰਦਾਨਾਬੋਲਜੋਬਚਤਬਹੀ
॥ ੭੦ ॥ ਇਹਸਥਾਨਰਿਖਰਹਹਿਕਿਨਾਹੀਂ ॥ ਜੇਕੋਹੋਇਮਿਲੋਂਪ੍ਰਭਤਾਹੀ ॥ ਸੰਤਨਸੰਗਮਿਲਨਭਲਹੋਵਤ ॥
ਜਿਨਬਚਜਲਕਲਮਲਮਲਧੋਵਤ ॥ ੭੧ ॥ ਦੋਹਰਾ ॥ ਇਸਗਿਰਪਰਰਿਖਏਕਹੈਮਿਲੈਆਪਸੋਆਇ ॥ ਅਸਕਹਿ
ਸ੍ਰੀਪ੍ਰਭੁਦਯਾਨਿਧਨ੍ਹਾਨਲਗੇਤਿਹਥਾਂਇ ॥ ੭੨ ॥ ਚੌਪਈ ॥ ਰਿਖਤਿਹਸਮੈਤਹਾਂਚਲਆਯੋ ॥ ਦੇਖੇਮੱਜਤਬਚਨਅਲਾਯੋ
॥ ਮਨਸੁਮੇਰਜਿਉਥਿਰਲਿਵਲਾਗਾ ॥ ਨੀਰਮੀਨਜਿਉਂਉਰਅਨੁਰਾਗਾ ॥ ੭੩ ॥ ਇਸੀਪ੍ਰਕਾਰਰੀਤਜਿਨਰਾਖੀ ॥ ਤਹ
ਸਨਾਨਕੀਰਹਤਨਕਾਂਖੀ ॥ ਯਾਂਤੇਪਰੇਨਸਾਧਨਕੋਈ ॥ ਭਾਖਉਸੰਤਨਾਮਨਿਜਜੋਈ ॥ ੭੪ ॥ ਸੁਨਕਰਬੋਲੇਮਯਾਨਿਧਾਨਾ ॥
ਧੰਨਰਿਖੀਤੁਮਪਰਮਸੁਜਾਨਾ ॥ ਏਕੰਕਾਰਚਰਨਸਰਜੋਹੈ ॥ ਤਿਨਕੋਲਖੋਮੀਨਮਨਮੋਹੈ ॥ ੭੫ ਦੋਹਰਾ ॥
ਤਹਬਿਛਰਨਤੇਤਰਫਕੈਨਾਨਕਮਰੈਪਛਾਨ ॥ ਤਹਤਰੰਗਮੈਂਰੈਨਦਿਨਕੇਲਕਰੈਸੁਖਮਾਨ ॥ ੭੬ ॥ ਨੌਦਰਸਰਵਹਿ
ਸਦਾਹੀਅਤਮਲੀਨਤਾਜੋਇ ॥ ਸੁਧਹੋਤਜਲਕੇਮਿਲੇਉਚਤਸਨਾਨਹਿਹੋਇ ॥ ੭੭ ॥ ਚੌਪਈ ॥ ਨਾਨਕਨਾਂਮਸੁਨਜੋਰਿਖ
ਜਬਹੀ ॥ ਬੰਦਨਕਰੀਬੰਦਕਰਤਬਹੀ ॥ ਕਹਿਨਲਗਜੋਕੀਨੀਬਹੁਦਯਾ ॥ ਤੁਮਹਰਿਰੂਪਦਰਸਮੁਝਦਯਾ ॥ ੭੮ ॥ ਹੌਅਨਜਾਨ
ਨਪੂਰਬਜਾਨਜੋ ॥ ਅਬਜਾਨਜੋਜਬਨਾਮਬਖਾਨਜੋ ॥ ਕਲੀਕਾਲਮਤਿਮੰਦਲਖੇਨਰ ॥ ਯਾਂਤੇਹਰਿਅਵਤਾਰਧਰਾਧਰ ॥ ੭੯ ॥ ਪੂਰ
ਬਸੁਨੀਤੁਮਾਰੀਗਾਥਾ ॥ ਦਰਸਦੀਨਅਬਕੀਨਸਨਾਥਾ ॥ ਮੁਨਸਪ੍ਰੇਮਹ੍ਰਿਗਦਗਦਬਾਨੀ ॥ ਜਾਨੀਸਫਲੀਦੇਹਮਹਾਨੀ ॥ ੮੦ ॥
ਮੁਨਿਕੋਪ੍ਰੇਮਦੇਖਗਤਦਾਂਨੀ ॥ ਮ੍ਰਿਦੁਲਮਧੁਰਮੁਖਬੋਲੇਬਾਨੀ ॥ ਜੇਨਰਤੁਮਰਾਕਰਤਮਿਲਾਪੈ ॥ ਤਿਨਕੋਮਾਯਾਮੋਹਨਬਿਆਪੈ ॥
੮੧ ॥ ਸਤਿਸੰਗਤਿਹੈਸੁਖਇਸਥਾਨਾ ॥ ਅਪਰਪਦਾਰਥਕੋਨਸਮਾਨਾ ॥ ਇਸਪ੍ਰਕਾਰਕਹਿਪੰਕਜਬਦਨਾ ॥ ਆਨਥਾਨਗਮਨੇਸੁਖ
ਸਦਨਾ ॥ ੮੨ ॥ ਇਤਸ੍ਰੀਗੁਰੂਨਾਨਕਪ੍ਰਕਾਸ਼ਗ੍ਰੰਥੇਉਤ੍ਰਾਰਧੇਰਿਖੀਨਪ੍ਰਸੰਗਬਰਨਨੰਨਾਮਪ੍ਰਥਮੋਧਿਆਇ ॥ ੧ ॥

